ਵਰਤਿਆ। ਨਾਟ ਘਰ ਨੂੰ ਅੱਗ ਲਗ ਗਈ। ਜਦ ਮੰਡਪ ਸੜਨ ਲਗਾ ਤਾਂ ਮਹਾਂ ਨੰਦਾ ਨੇ ਬਾਂਦਰ ਤੇ ਕੁਕੜ ਨੂੰ ਖੋਲ੍ਹ ਦਿਤਾ ਜੋ ਡਰਦੇ ਮਾਰੇ ਦੂਰ ਨੱਸ ਗਏ। ਮੰਡਪ ਦਾ ਜਦ ਖੰਭਾ ਸੜਿਆ ਤਾਂ ਉਸ ਦੇ ਨਾਲ ਹੀ ਰਤਨ ਜੜਤ ਸ਼ਿਵ-ਮੂਰਤ ਜਲ ਕੇ ਟੁਕੜੇ ਹੋ ਗਈ। ਉਸ ਨੂੰ ਸੜਿਆਂ ਵੇਖ ਕੇ ਮਹਾ ਨੰਦਾ ਤੇ ਸੌਦਾਗਰ ਅਪਾਰ ਦੁਖੀ ਹੋਏ। ਸੌਦਾਗਰ ਨੂੰ ਜੋ ਦੁਖ ਹੋਇਆ ਉਹ ਉਸ ਨੂੰ ਮਰਨ ਪ੍ਰਯੰਤ ਲੈ ਗਿਆ; ਉਸ ਨੇ ਕਿਹਾ: ਜੇ ਮੇਰੀ ਪ੍ਰਾਣ ਪਿਆਰੀ ਮੂਰਤ ਸੜ ਗਈ ਹੈ ਤਾਂ ਮੈਂ ਜੀਉ ਨਹੀਂ ਸਕਦਾ। ਹੇ ਭਲੀ ਲੋਕੇ! ਤੂੰ ਆਪਣੇ ਨੌਕਰਾਂ ਕੋਲੋਂ ਮੇਰੀ ਚਿਖ਼ਾ ਬਣਵਾ ਦੇਹ, ਮੈਂ ਸ਼ਿਵਜੀ ਵਿਚ ਮਨ ਲਗਾਕੇ ਅੱਗ ਵਿਚ ਪ੍ਰਵੇਸ਼ ਕਰਾਂਗਾ। ਹੇ ਸੁੰਦਰੀ! ਜੇਕਰ ਬ੍ਰਹਮਾਂ, ਇੰਦਰ ਅਤੇ ਵਿਸ਼ਨੂੰ ਆਦਿਕ ਵੀ ਮੈਨੂੰ ਏਸ ਗੱਲ ਤੋਂ ਹੋੜਨ, ਮੈਂ ਤਾਂ ਵੀ ਨਹੀਂ ਰੁਕਾਂਗਾ। ਉਸ ਦਾ ਦ੍ਰਿੜ੍ਹ ਹਠ ਜਾਣਕੇ ਪਰ ਅਤਿ ਦੁਖੀ ਹੋ ਮਹਾਂ ਨੰਦਾ ਨੇ ਚਿਖਾ ਬਣਵਾ ਦਿਤੀ। ਸੌਦਾਗਰ ਨੇ ਚਿਖਾ ਦੀ ਪ੍ਰਕਰਮਾਂ ਕਰਕੇ ਇਕ ਦਮ ਅਗਨੀ ਵਿਚ ਪ੍ਰਵੇਸ਼ ਕਰ ਦਿੱਤਾ।

ਏਸ ਕੌਤਕ ਨੂੰ ਦੇਖਕੇ ਉਹ ਸੁੰਦਰੀ ਜ਼ਾਰ ਜ਼ਾਰ ਰੋਈ ਤੇ ਆਪਣੇ ਧਰਮ ਕੌਲ ਨੂੰ ਯਾਦ ਕਰਕੇ ਬੋਲੀ: ਮੈਂ ਏਸ ਸੌਦਾਗਰ ਨੂੰ ਬਚਨ ਦਿੱਤਾ ਸੀ, ਮੈਂ ਏਸ ਨਾਲ ਇਕਰਾਰ ਕੀਤਾ ਸੀ, ਮੈਂ ਏਸ ਨੂੰ ਕਿਹਾ ਸੀ ਮੈਂ ਤਿੰਨ ਦਿਨ ਤੇਰੀ ਪਤਨੀ ਰਹਾਂਗੀ। ਮੈਂ ਚੰਦ੍ਰਮਾਂ ਤੇ ਸੂਰਜ ਨੂੰ ਸਾਖੀ ਕਰਕੇ ਆਖਿਆ ਸੀ ਕਿ ਇਹ ਸੱਚ ਹੈ, ਮੈਂ ਤਿੰਨ ਵੇਰ ਬੋਲੀ ਸਾਂ ਇਹ ਸੱਚ ਹੈ, ਸੱਚ ਹੈ, ਸੱਚ ਹੈ। ਮੈਂ ਏਸ ਸੱਚ ਧਰਮ ਦਾ ਪਾਲਨ ਕਰਾਂਗੀ। ਜਿਸ ਵੇਲੇ ਇਹ ਮੋਇਆ ਹੈ ਇਹ ਮੇਰਾ ਪਤੀ ਸੀ, ਮੈਂ ਏਸੇ ਦੀ ਚਿਖਾ ਵਿਚ ਸਤੀ ਹੋਵਾਂਗੀ।

ਸਤੀ ਧਰਮ ਵਿਚ ਏਸ ਤਰ੍ਹਾਂ ਦ੍ਰਿੜ੍ਹ ਹੋਈ ਹੋਈ ਉਹ ਨਾਰੀ, ਬੰਧੂ ਜਨਾਂ ਦੇ ਰੋਕਦਿਆਂ ਰੋਕਦਿਆਂ ਵੀ, ਆਪਣੇ ਪ੍ਰਾਣਾਂ ਨੂੰ ਛਡਣ ਲਈ ਤਿਆਰ ਹੋ ਗਈ। ਉਸ ਨੇ ਆਪਣਾ ਸਾਰਾ ਧਨ ਮੰਗਤਿਆਂ ਨੂੰ ਲੁਟਾ ਦਿਤਾ। ਫੇਰ ਸਦਾ-ਸ਼ਿਵ ਦਾ ਧਿਆਨ ਧਰਕੇ ਚਿਖਾ

ਦੀਆਂ ਤਿੰਨ ਪ੍ਰਕਰਮਾਂ ਕੀਤੀਆਂ ਤੇ ਪ੍ਰਵੇਸ਼ ਮੁਖੀ ਹੋ ਗਈ।

ਲਟ ਲਟ ਬਲਦੀ ਅੱਗ ਦੇ ਪ੍ਰਕਾਸ਼ ਦੀ ਸ਼ੁਆ ਉਸ ਦੇ ਚਿਹਰੇ ਉਪਰ ਪੈ ਰਹੀ ਸੀ ਜੋ ਢਿੱਲੇ ਪੈ ਗਏ ਪੀਲੇ ਮੁਖੜੇ ਨੂੰ ਮਾਨੋ ਕਿਰਮਚੀ ਮਗੀਨੇ ਨਾਲ ਕੱਜ ਰਹੀ ਸੀ। ਬਲਦੀ ਅੱਗ ਵਿਚ ਅਭੋਲ ਡਿਗਦੀ ਨੂੰ ਵਿਸ਼੍ਵ ਆਤਮਾ ਸ਼ਿਵ ਨੇ ਪ੍ਰਗਟ ਹੋਕੇ ਰੋਕ ਲੀਤਾ। ਬਿਹਬਲ ਹੋਈ ਹੋਈ, ਡਰੀ ਹੋਈ, ਕੰਬ ਰਹੀ, ਮੂਰਖ਼ ਜੇਹੀ ਬਣੀਹੋਈ ਰੋਂਦੀ ਮਹਾਂ ਨੰਦਾ ਉਪਰ ਧੀਰਜ ਦਾ ਹੱਥ ਰਖਕੇ ਸ਼ਿਵਜੀ ਬੋਲੇ:—

ਤੇਰੀ ਤਪਸਜਾ, ਧਰਮ, ਧੀਰਜ, ਅਤੇ ਮੇਰੇ ਵਿਚ ਨਿਸ਼ਚਲ ਭਗਤਿ ਦੀ ਪ੍ਰੀਖਜਾ ਲਈ ਮੈਂ ਹੀ ਸੌਦਾਗਰ ਦਾ ਰੂਪ ਧਾਰ ਕੇ ਤੇਰੇ ਪਾਸ ਆਇਆ ਸਾਂ। ਆਪਣੀ ਮਾਯਾ ਨਾਲ ਅੱਗ ਜਲਾ ਕੇ ਤੇਰੇ ਮੰਡਪ ਨੂੰ ਜਲਾਇਆ ਸੀ ਤੇ ਰਤਨ ਮੂਰਤੀ ਨੂੰ ਜਲਾ ਕੇ ਅਗਨੀ ਵਿਚ ਪਵੇਸ਼ ਕਰ ਗਿਆ ਸੀ। ਪ੍ਰਤੂ ਤੂੰ ਆਪਣੇ ਸੱਚ ਨੂੰ ਯਾਦ ਕਰਕੇ ਮੇਰੇ ਨਾਲ ਅੱਗ ਵਿਚ ਸੜਨ ਲਈ ਤਤਪਰ ਹੋ ਗਈ, ਏਸ ਲਈ ਮੈਂ ਤੈਨੂੰ ਅਜ ਉਹ ਸੁਖ ਭੋਗ ਪ੍ਰਦਾਨ ਕਰਦਾ ਹਾਂ ਜੋ ਦੇਵਤਿਆਂ ਨੂੰ ਦੁਰਲਭ ਹੈ। ਹੇ ਸੁੰਦਰੀ ਤੂੰ ਜੋ ਚਾਹੁੰਦੀ ਹੈਂ, ਮੰਗ!

ਮਹਾਂਨੰਦਾ ਬੋਲੀ:—

ਮੈਨੂੰ ਭੋਗਾਂ ਦੀ ਇਛਾ ਨਹੀਂ, ਨਾ ਸ੍ਵਰਗ ਦੀ, ਨਾ ਭੂਮਿ ਦੀ, ਨਾ ਪਤਾਲ ਦੀ, ਕਿਸੇ ਚੀਜ਼ ਦੀ ਹੁਣ ਚਾਹ ਨਹੀਂ, ਮੈਨੂੰ ਤੁਸਾਡੇ ਚਰਨ ਕਮਲ ਦੇ ਸਪਰਸ਼ ਦੇ ਸਿਵਾ ਹੁਣ ਹੋਰ ਕੁਛ ਨਹੀਂ ਚਾਹੀਦਾ।

तव पाद अम्बुज स्पर्शात् अन्यत् किंचित् न कामये।

***

ਛੋਟੇ ਹੁੰਦਿਆਂ ਇਕ ਇੰਗਲਿਸਤਾਨ ਦੀ ਇਸਤ੍ਰੀ ਦੀ ਲਿਖੀ ਹੋਈ ਕਵਿਤਾ ਪੜ੍ਹੀ ਸੀ ਜੋ ਇਸ ਤਰ੍ਹਾਂ ਸੀ:—

Somewhere or other there must surely be
The face not seen, the voice not heard
The heart that not yet –never yet– at me
Made answer to my word.

[*Christina Rossetti.*

ਇਸ ਦਾ ਮਤਲਬ ਸਪਸ਼ਟ ਹੈ । ਇਹ ਕਿਸੇ ਅਣਦੇਖੇ ਪ੍ਰੀਤਮ ਦੀ ਤਲਾਸ਼ ਹੈ, ਜਿਸ ਦੀ ਨੁਹਾਰ ਅਜੇ ਤੱਕੀ ਨਹੀਂ, ਪਰ ਜੋ ਕਿਤੇ ਨਾ ਕਿਤੇ ਹੈ ਜ਼ਰੂਰ, ਜਿਸਦੀ ਅਵਾਜ਼ ਅਜੇ ਸੁਣੀ ਨਹੀਂ ਤੇ ਜਿਸ ਦੇ ਅੰਦਰਲੇ ਨੇ ਅਜੇ ਢੂੰਡ ਰਹੀ ਵਿਚਾਰੀ ਦੇ ਦਿਲ ਦੀ ਕੂਕ ਦਾ ਉੱਤਰ ਨਹੀਂ ਦਿਤਾ।

ਥੋੜ੍ਹਾ ਹੀ ਚਿਰ ਹੋਇਆ ਤਾਂ ਇਸ ਉਪਰਲੀ ਅੰਗ੍ਰੇਜ਼ੀ ਦੀ ਕਵਿਤਾ ਤੋਂ ਘੱਟ ਘਸਮੈਲੇ ਵੇਸ ਦੀ ਪਰ ਜ਼ਿਆਦਾ ਪਤਲੇ ਪੱਟ ਦੇ ਅਧੜਵੰਜੇ ਦੇ ਪਹਿਰੇਵੇ ਦੀ ਗੂੰਜ ਪੰਜਾਬੀ ਦੀ ਇਕ ਕਵਿਤਾ ਵਿਚੋਂ ਨਿਕਲਦੀ ਸੁਣਾਈ ਦਿਤੀ, ਜਿਸ ਦੇ ਕੁਛ ਚੋਣਵੇਂ ਫਿਕਰੇ ਹੇਠ ਦਿਤੇ ਹਨ:–

ਦੋ ਨੈਣਾਂ ਦੀ ਖ਼ਾਤਰ, ਮੈਂ ਸੈ ਨੈਣ ਤੱਕੇ
ਮੈਂ ਮੰਨਦੀ ਹਾਂ, ਮੇਰੀ ਖ਼ਤਾ ਵਾਰ ਵਾਰ,
ਭਟਕਾਇਆ ਭਟਕਾਇਆ ਤੇਰੀ ਢੂੰਡ ਨੇ
ਪੈਰ ਲੱਗਣ ਨ ਦਿੱਤੇ, ਕਿਸੇ ਵੀ ਦੁਆਰ ।
ਉਹ ਸੀ ਬੁੱਤਾਂ ਦੀ ਖੇਡ ਮਿਟੀ ਦਾ ਘਰ, ਘਰ
ਖੇਡ ਖੇਡ ਖੇਡ
ਪਰ ਖੇਡੀ ਨ ਮੇਰੀ ਰੂਹ ਇਕ ਵੀ ਵਾਰ।
ਤੂੰ ਗੌਤਮ ਜਿਹਾ ਰਿਖੀ ਮੈਂ ਅਹਿੱਲਿਆ ਜਿਹੀ ਨਾਰ
ਕਿਸੇ ਸੂਰਜ ਦਾ ਪਾਪ ਮੇਰੀ ਹੋਣੀ ਦਾ ਸਰਾਪ
ਸ਼ਿਲਾ ਬਨ ਕੇ ਪਈ ਹੋਈ ਅਹਿੱਲਿਆ ਤੇਰੇ ਦਵਾਰ
ਮੈਂ......... ਤੈਨੂੰ ......ਪਿਆਰ ! [ਅੰਮ੍ਰਿਤਾ ਪ੍ਰੀਤਮ

ਅਸੀਂ ਸਾਰੇ ਹੀ ਪਥਰਾ ਗਈ ਅਹਿੱਲਿਆ ਨੂੰ ਦਰਦ ਅਤ ਸਤਿਕਾਰ ਨਾਲ ਦੇਖਦੇ ਹਾਂ, ਪਰ ਮਹਾਂ ਨੰਦਾ ਅਹਿੱਲਿਆ ਨਹੀਂ ਸੀ। ਜਿਸ ਵਾਯੂ ਮੰਡਲ ਵਿਚ ਉਹ ਜੰਮੀ ਪਲੀ ਸੀ, ਉਸ ਵਿਚ ਪਾਪ ਪੁੰਨ ਦੀ ਤਮੀਜ਼ ਨਹੀਂ ਸੀ। ਨਾ ਹੀ ਉਸ ਕੋਲ ਐਸੀ ਵਿਦਯਾ ਸੀ, ਜਿਸ ਨਾਲ ਉਹ ਆਪਣੇ ਕਰਮਾਂ ਦੀ ਜਾਚ ਕਰ ਸਕੇ, ਜਾਂ ਉਨ੍ਹਾਂ ਦੀ ਸਫਾਈ ਪੇਸ਼ ਕਰ ਸਕੇ। ਨਾ ਹੀ ਉਸ ਦੇ ਅੰਦਰ ਪਾਪ ਪੁੰਨ ਦੇ ਵਿਸ਼ਵਾਸਿਆਂ ਦੀ ਧੁਖਧੁਖੀ ਸੀ, ਜਿਸ ਦੇ ਬੋਝ ਹੇਠ ਉਹ ਪਥਰਾ ਜਾਵੇ।

ਮਹਾਂ ਨੰਦਾ ਕੋਲ ਇਕ ਚੀਜ਼ ਸੀ, ਉਹ ਸੀ ਸਚ, ਕੋਰਾ ਸਚ, ਬੇਧੜਕ ਸਚ, ਬੇਝਿਜਕ ਸਚ, ਬੇਲਾਜ ਸਚ, ਬੇਖੌਫ ਸਚ, ਉਹ ਸਚ ਜਿਸ ਤੋਂ ਉਸ ਝੂਠਾ ਧਨ ਲੁਟਾ ਦਿਤਾ, ਉਹ ਸਚ ਜੋ ਸੁਨਿਆਰੇ ਦੀ ਕੁਠਾਲੀ ਵਿਚੋਂ ਨਹੀਂ, ਬਲਕਿ ਚਿਖਾ ਦੇ ਅਗਨਿ ਕੁੰਡ ਵਿਚੋਂ ਕੁੰਦਨ ਵਾਂਗ ਲਿਸ਼ਕ ਉਠਿਆ।

ਧਰਮ ਕੀ ਹੈ? ਕੀ ਧਰਮ ਦਾ ਜ਼ਾਤ ਨਾਲ ਕੋਈ ਗੂੜ੍ਹਾ ਸੰਬੰਧ ਹੈ? ਕੀ ਖੱਤ੍ਰੀ ਧਰਮ, ਸ਼ੂਦਰ ਧਰਮ, ਵੈਸ਼ ਧਰਮ ਬਿਲਕੁਲ ਅੱਡਰੀਆਂ ਚੀਜ਼ਾਂ ਹਨ? ਇਹ ਬੜੇ ਲੰਬੇ ਚੌੜੇ ਪ੍ਰਸ਼ਨ ਹਨ। ਪਰ ਇਕ ਗੱਲ ਸਪਸ਼ਟ ਹੈ ਕਿ ਸਾਰੇ ਭਿੰਨ ਭਿੰਨ ਧਰਮਾਂ ਦੇ ਹੇਠ ਇਕ ਸਤਿ ਧਰਮ ਹੈ, ਜੋ ਮੂਲਕ ਚੀਜ਼ ਹੈ ਤੇ ਜਿਸ ਦਾ ਅਧਿਕਾਰ ਜਾਤਿ ਕਰਮ ਤੇ ਜਨਮ ਤੋਂ ਉਪਰ ਸਭ ਨੂੰ ਇਕੋ ਜਿਹਾ ਹੈ। ਅੰਗ੍ਰੇਜ਼ੀ ਵਿਚ ਧਰਮ ਲਈ ਲਫਜ਼ ਡਯੂਟੀ (Duty) ਹੈ, ਜਿਸ ਦਾ ਅਰਥ ਫਰਜ਼ ਹੈ। ਉਥੇ ਸੱਤਿ ਧਰਮ ਲਈ ਕੋਈ ਅੱਡਰਾ ਸ਼ਬਦ ਨਹੀਂ। ਡਯੂਟੀ ਦੀ ਮਹਿਮਾ ਇਤਨੀ ਲਿਖੀ ਹੈ ਕਿ ਇਸੇ ਨੂੰ ਹੀ ਜੀਵਨ ਦਾ ਮੁੱਖ ਪ੍ਰਯੋਜਨ ਮੰਨਿਆ ਹੈ! ਡਯੂਟੀ ਨੂੰ ਹੀ ਉਚ ਪ੍ਰਾਪਤੀ ਦਾ ਵਸੀਲਾ ਦੱਸਿਆ ਹੈ, ਏਮਰਸਨ ਨੇ ਆਖਿਆ ਸੀ:—

So high is grandeur to our dust<br>
So near is God to man,

When duty whispers low, Thou must,
The youth replies, I can.

ਇਸ ਦਾ ਭਾਵ ਇਹ ਹੈ:-

ਮਨੁੱਖ ਦਾ ਸਰੀਰ ਜਿਸ ਮਿੱਟੀ ਘੱਟੇ ਦਾ ਬਣਿਆ ਹੈ, ਉਸ ਘੱਟੇ ਦੇ ਸਾਹਮਣੇ ਹੀ ਰੱਬੀ ਸ਼ਾਨ ਦਾ ਜਲਵਾ ਚਮਕ ਉਠਦਾ ਹੈ, ਜਿਸ ਵੇਲੇ ਕਿ ਇਸ ਦੇ ਅੰਦਰ ਡਯੂਟੀ ਦੀ ਧੀਮੀ ਅਵਾਜ਼ ਪਛਾਣ ਕੇ ਉਸ ਉਪਰ ਇਕ ਦਮ ਅਮਲ ਦਾ ਅਹਿਸਾਸ ਪੈਦਾ ਹੋ ਜਾਂਦਾ ਹੈ।

ਸੱਚ ਨੂੰ ਫਰਜ਼ ਸਮਝਕੇ ਏਸ ਪਰਮ ਭਾਵ ਉਤੇ ਦ੍ਰਿੜ ਹੋਜਾਣਾ ਤੇ ਇਸ ਡਿਊਟੀ ਨੂੰ ਪੂਰਾ ਕਰ ਗੁਜ਼ਰਨਾ, ਕੀ ਇਹ ਸਾਰੇ ਧਰਮਾਂ ਦੀ ਮੂਲਕ ਧਾਰਨਾ ਉਪਰ ਪਹੁੰਚਣ ਦੀ ਅਵਸਥਾ ਨਹੀਂ ? ਕੀ ਮਹਾਂ ਨੰਦਾ ਕਿਸੇ ਐਸੇ ਸੱਚ ਵਿਚ ਗੜੂੰਦ ਨਹੀਂ ਸੀ ਹੋ ਗਈ ?

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੱਚ ਦੀ ਵਡਿਆਈ ਬਾਬਤ ਇਥੋਂ ਤਕ ਲਿਖਿਆ ਹੈ:-

> ਜਿਸਦੈ ਅੰਦਰਿ ਸਚੁ ਹੈ ਸੋ ਸਚਾ ਨਾਮੁ ਮੁਖਿ ਸਚੁ
> ਅਲਾਏ ॥ ਓਹੁ ਹਰਿ ਮਾਰਗਿ ਆਪਿ ਚਲਦਾ
> ਹੋਰਨਾ ਨੋ ਹਰਿ ਮਾਰਗਿ ਪਾਏ ॥ [ਵਾਰ ਮਾਝ ਮ: ੪

*
* *

ਮਹਾਂ ਨੰਦਾ ਦੀ ਜ਼ਿੰਦਗੀ ਉਪਰ ਟੀਕਾ ਟਿਪਣੀ ਕਰ ਸਕਣੀ ਖਰੀ ਕਠਨ ਹੈ। ਇਸ ਦੀ ਪੂਰੀ ਮਿਸਾਲ ਸ਼ਾਇਦ ਹੋਰ ਕਿਤੇ ਨਾ ਲੱਭ ਸਕੇ। ਇਹ ਉਸ ਗਣਿਕਾ ਕੋਲੋਂ ਵੀ ਵਿਲੱਖਣ ਲਗਦੀ ਹੈ ਜੋ ਤੋਤੇ ਪੜ੍ਹਾਉਣ ਦੇ ਆਹਰ ਵਿਚ ਲਗ ਤੁਰੀ ਸੀ।

ਅਸੀਂ ਜਿਸ ਦੁਨੀਆਂ ਵਿਚ ਰਹਿੰਦੇ ਹਾਂ ਉਸ ਨੂੰ ਦੇਖਣ ਦੇ ਕਈ ਢੰਗ ਹਨ। ਇਕ ਸਹਿ ਸੁਭਾ ਦੀ ਸਰਸਰੀ ਨਜ਼ਰ ਹੈ ਜੋ ਆਮ ਪ੍ਰਚਲਤ ਹੈ ਤੇ ਜੋ ਮੰਦੇ ਚੰਗੇ ਦੇ ਵਿਤ੍ਰੇਕ ਨਾਲ ਵਿਹਾਰਕਾਰ ਵਿਚ ਲੱਗੀ ਰਹਿੰਦੀ ਹੈ। ਪਰ ਏਸ ਸਰਸਰੀ ਨਜ਼ਾਰੇ ਦੇ ਹੇਠਾਂ ਕੁਛ ਹੋਰ ਦ੍ਰਿਸ਼ ਹੈ, ਜਿਸ ਨੂੰ ਸਾਫ ਦੇਖ ਸਕਣਾ ਕਠਨ ਕੰਮ ਹੈ।

ਰਸਕਿਨ ਕਹਿੰਦਾ ਹੁੰਦਾ ਸੀ:-

The greatest thing a human soul ever does in this world is to see something. Hundreds of people can talk for one, who thinks, but thousands can think for one, who can see. To see clearly is poetry, prophecy and religion in one. [*Ruskin*

ਇਸ ਦਾ ਮਤਲਬ ਇਹ ਹੈ ਕਿ ਸਾਰਿਆਂ ਤੋਂ ਵੱਡੀ ਚੀਜ਼ ਜੋ ਇਨਸਾਨ ਦੀ ਰੂਹ ਇਸ ਦੁਨੀਆਂ ਵਿਚ ਕਰ ਸਕਦੀ ਹੈ ਉਹ ਇਹੋ ਹੀ ਗੱਲ ਹੈ ਕਿ ਓਹ ਕੁਛ 'ਦੇਖ ਸਕੇ......।' ਸਾਫ 'ਦੇਖ' ਸਕਣਾ ਏਸੇ ਵਸਤੂ ਦਾ ਨਾਮ ਹੈ, ਉਹ ਅਮਲ ਜਿਸ ਵਿਚ ਕਵਿਤਾ, ਔਲਿਯਾਈ ਤੇ ਮਜ਼੍ਹਬ ਤਿੰਨੇ ਇਕ ਰੂਪ ਹੋ ਗਏ ਹਨ।

ਇਹ ਅੱਖ, ਜਿਸ ਦਾ ਜ਼ਿਕਰ ਰਸਕਿਨ ਕਰਦਾ ਹੈ, ਇਹ ਵਿਹਾਰੀ ਅੱਖ ਨਹੀਂ। ਨਾ ਹੀ ਇਹ ਸਰਾਫਾਂ ਦੀ ਅੱਖ ਹੈ, ਨਾ ਹੀ ਇਹ ਕਾਜ਼ੀਆਂ ਤੇ ਮੁਨਸਫਾਂ ਦੀ ਦ੍ਰਿਸ਼ਟੀ ਹੈ। ਇਹ ਅੱਖ ਖਰੇ ਤੇ ਖੋਟੇ ਦੀ ਤਮੀਜ਼ ਲਈ ਨਹੀਂ, ਨਾ ਹੀ ਭਲੇ ਤੇ ਬੁਰੇ ਦੇ ਵਿਤ੍ਰੇਕ ਲਈ ਹੈ; ਇਹ ਇਕ ਅਧ-ਮੀਟੇ ਨੈਣਾਂ ਦੀ 'ਸਿਆਨੀ ਨਜ਼ਰ' ਹੈ, ਜਿਸ ਦੀ ਲੋ ਵਿਚ ਹਰ ਇਕ ਚੀਜ਼ ਆਪਣਾ ਵਸਤ੍ਰ ਵੇਸ ਬਦਲਾ ਕੇ ਆਪਣੇ ਅਰਥ ਰੂਪ ਵਿਚ ਪਲਟ ਜਾਂਦੀ ਹੈ। ਇਹ ਹੁਨਰਮੰਦਾਂ ਦੇ ਮੁੰਦੇ ਨੈਣ ਹਨ, ਇਹ ਫੀਲਿੰਗ ਵਾਲੇ ਬੰਦਿਆਂ ਦੇ ਭਾਵ ਚਖਸ਼ੂ ਹਨ। ਇਹ ਵਲਵਲੇ ਕੁਠਿਆਂ ਦੇ ਲੋਇਣ ਹਨ, ਜੋ ਅੱਖਾਂ ਨਹੀਂ, ਪਰ:-

ਆਂਖੇ ਨਹੀਂ ਚਿਹਰੇ ਪਰ ਤੇਰੇ ਫਕੀਰ ਕੇ
ਦੋ ਠੀਕਰੇ ਹੈਂ ਭੀਖ ਕੇ ਦੀਦਾਰ ਕੇ ਲੀਏ। [ਆਤਿਸ਼

ਇਨ੍ਹਾਂ ਨੈਣਾਂ ਲਈ ਕੋਈ ਚੀਜ਼ ਨਿਰਅਰਥਕ ਨਹੀਂ। ਕਿਸੇ ਸਿਆਣੇ ਨੇ ਕਿਹਾ ਹੈ:-

Nothing is lost on him who sees
With an eye that feeling gave.
For him there is a story in every breeze
And a picture in every wave. [T. Moore

ਜਿਸ ਦਾ ਮਤਲਬ ਇਹ ਹੈ:—

ਵਲਵਲਿਆਂ ਦੀ ਰਮਕ ਦਾ ਦਾਰੂ
ਲਾਕੇ ਜੇ ਕੋਈ ਝਿੰਮਣੀ ਖੋਲੇ,
ਦਿਸਦਾ ਦ੍ਰਿਸ਼ ਅਜਾਈਂ ਨਹੀਂ ਜਾਂਦਾ
ਵੇਖਣ ਵਾਲੀ ਅੱਖ ਜਿ ਤੋਲੇ।
ਰੁਮਕੇ ਵਿੱਚ ਹਵਾ ਦੇ ਉਸ ਲਈ
ਦਰਦ ਫਿਰਾਕ ਦਾ ਕਿੱਸਾ ਬੋਲੇ:
ਭੜਕ ਉਠੇ ਹਰ ਲਹਿਰ ਚੋਂ ਮੂਰਤ
ਦਿਲ ਉਸ ਦੇ ਨੂੰ ਟੁੰਬ ਝੰਜੋਲੇ।

ਇਹ ਸਿਆਣੀ ਨਜ਼ਰ ਵਾਲੇ ਬੰਦਿਆਂ ਦੀਆਂ ਗੱਲਾਂ ਹਨ। ਐਸੇ ਬੰਦੇ ਸ਼ਾਇਰ ਹੁੰਦੇ ਹਨ। ਇਹ ਉਨ੍ਹਾਂ ਲਈ ਕਿਹਾ ਹੈ:—

The poems hang on the berry bush
When comes the poets eye,
The street begins to masquerade
When Shakespeare passes by.

ਜਿਸ ਦਾ ਮਤਲਬ ਹੈ ਕਿ:

ਜਿਸ ਵੇਲੇ ਸ਼ਾਇਰ 'ਵੇਖਦਾ' ਹੈ ਤਾਂ ਬੇਰੀਆਂ ਨੂੰ ਪਏ ਫਲ਼ ਬੇਰ ਨਹੀਂ ਰਹਿੰਦੇ, ਉਹ ਗੀਤ ਬਣ ਜਾਂਦੇ ਹਨ। ਜਿਸ ਵੇਲੇ ਸ਼ੇਕਸਪੀਅਰ ਸੜਕ ਤੋਂ ਲੰਘਦਾ ਹੈ ਤਾਂ ਬਾਜ਼ਾਰ ਇਕ ਨਾਟਕੀ ਚਿਤ੍ਰ ਬਣ ਜਾਂਦਾ ਹੈ:—

ਫਲ ਨਹੀਂ, ਓਇ! ਗੀਤ ਪਲਮ ਰਹੇ
ਨਾਲ ਦਰਖਤਾਂ ਦੇਖੀਂ ਯਾਰ!

ਏਰੀਆਂ ਨੂੰ ਏਹ ਬੇਰ ਲਗੇ ? ਨਹੀਂ,
ਛੰਦਾਂ ਦੀ ਛੁਟ ਪਈ ਫੁਹਾਰ ।
ਰਾਹੋਂ ਜਿਸ ਚਲ ਕਵਿ ਲੰਘ ਜਾਂਦਾ
ਸਾਂਗ ਬਦਲਦਾ ਸਗਲ ਬਜ਼ਾਰ;
ਨਾਟਕ ਵਿਚ ਸਭ ਢਲ ਮਿਲ ਜਾਂਦਾ
ਸਰਸਰੀ ਜੋ ਚਲ ਰਿਹਾ ਵਿਹਾਰ।

ਫੀਲਿੰਗ ਵਾਲੇ ਬੰਦੇ, ਜਿਨ੍ਹਾਂ ਦੀਆਂ ਅੱਖਾਂ ਨੂੰ ਅਸੀਂ ਭਾਵ ਚਖਸ਼ੂ ਕਹਿੰਦੇ ਹਾਂ ਵਿਹਾਰਕ ਲਿਹਾਜ਼ ਨਾਲ ਕਈ ਵੇਰ ਕਿਸੇ ਔਕੜ ਵਿਚ ਫਸ ਜਾਂਦੇ ਹਨ।

ਇਟਲੀ ਦੇ ਕਿਸੇ ਲਿਖਾਰੀ ਨੇ ਇਕ ਸ਼ਾਹਜ਼ਾਦੀ ਦਾ ਹਾਲ ਲਿਖਿਆ ਹੈ। ਉਹ ਕਹਿੰਦਾ ਹੈ ਕਿ ਮੈਂ ਇਸ ਨੂੰ ਇਕ ਅਜੇਬ ਘਰ ਵਿਚ ਇਕ ਤਸਵੀਰ ਦਿਖਾਈ ਜੋ ਉਸ ਨੂੰ ਬਹੁਤ ਪਸੰਦ ਆਈ। ਜਦ ਤਸਵੀਰ ਕੋਲੋਂ ਮੈਂ ਸ਼ਾਹਜ਼ਾਦੀ ਨੂੰ ਪਰੇ ਲੈ ਗਿਆ ਤਾਂ ਉਸ ਨੂੰ ਰਸਤਾ ਚੰਗੀ ਤਰ੍ਹਾਂ ਨਹੀਂ ਸੀ ਦਿੱਸਦਾ । ਉਹ ਕਹਿਣ ਲੱਗੀ ਮੈਂ ਆਪਣੀਆਂ ਅੱਖਾਂ ਤਸਵੀਰ ਕੋਲ ਹੀ ਛਡ ਆਈ ਹਾਂ। ਮੈਂ ਸ਼ਾਹ-ਜ਼ਾਦੀ ਨੂੰ ਸਾਰਾ ਰਾਹ ਇਸ ਤਰ੍ਹਾਂ ਟੁਰਾਕੇ ਲਿਆਇਆ ਜਿਸ ਤਰ੍ਹਾਂ ਕਿਸੇ ਅੰਨ੍ਹੇ ਨੂੰ ਘਰ ਪਹੁੰਚਾਈਦਾ ਹੈ।



ਮਿਆਨੀ ਨਦਰ ਤੋਂ ਉਪਰ ਇਕ ਹੋਰ ਨਦਰ ਹੈ, ਜਿਸ ਨੂੰ ਲੰਮੀ ਨਦਰ ਕਿਹਾ ਹੈ। ਮੈਂ ਕਹਿ ਆਇਆ ਹਾਂ ਕਿ ਮਿਆਨੀ ਨਦਰ ਦੁਆਰਾ ਹਰ ਇਕ ਚੀਜ਼ ਆਪਣਾ ਵਸਤੂ ਵੇਸ ਬਦਲਾ ਕੇ ਆਪਣੇ ਅਰਥ ਸਰੂਪ ਵਿਚ ਪਲਟ ਜਾਂਦੀ ਹੈ। ਪਰ ਲੰਮੀ ਨਦਰ ਦੇ ਦੇਖਣ ਵਾਲੇ ਦਾ ਤ੍ਰੀਕਾ ਬਿਲਕੁਲ ਨਿਆਰਾ ਹੈ।

ਅਸੀਂ ਜੋ ਆਮ ਚੀਜ਼ਾਂ ਤੱਕਦੇ ਹਾਂ ਉਨ੍ਹਾਂ ਨੂੰ ਦੇਖਣ ਲਈ ਰੌਸ਼ਨੀ ਦੀ ਲੋੜ ਹੈ। ਚਾਨਣ ਬਿਨਾ ਕੁਛ ਦਿੱਸਦਾ ਨਹੀਂ। ਹਨੇਰੇਵਿਚ ਦੇਖਣ ਦਾ ਯਤਨ ਚੀਜ਼ਾਂ ਨੂੰ ਭਯਾਨਕਤਾ ਦੀ ਸ਼ਕਲ ਦੇ ਦੇਂਦਾ ਹੈ।

ਪਰ ਜੇ ਦੇਖਣ ਵਾਲੀ ਅੱਖ ਸੂਰਜ ਵਾਕੁਨ ਰੌਸ਼ਨ ਹੋਵੇ ਤਾਂ ਕੀ ਪੱਲੇ ਪਵੇਗਾ? ਕੀ ਸੂਰਜ ਆਪਣੀ ਅੱਖ ਦੀ ਰੌਸ਼ਨੀ ਨਾਲ ਸਭ ਕੁਛ ਦੇਖ ਰਿਹਾ ਹੈ? ਜ਼ਿਆਦਾ ਸੰਭਵ ਹੈ ਕਿ ਏਸ ਪ੍ਰਕਾਰ ਸੂਰਜ ਨੂੰ ਧਰਤੀ ਦੇ ਪਾਣੀਆਂ ਵਿਚ ਆਪਣੇ ਪ੍ਰਤਿਬਿੰਬ ਹੀ ਦਿਸਦੇ ਹੋਣ ਤੇ ਏਸ ਲਿਸ਼ਕਾਰ ਵਿਚ ਹੋਰ ਕੁਛ ਨਾ ਲੱਭਦਾ ਹੋਵੇ। ਮੇਰਾ ਇਹ ਖਿਆਲ ਗ਼ਲਤ ਨਹੀਂ ਹੋਵੇਗਾ ਜੇ ਮੈਂ ਆਖਾਂ ਕਿ ਦੇਖਣ ਵਾਲੇ ਸੂਰਜ ਨੂੰ ਹਰ ਥਾਂ ਸੂਰਜ ਹੀ ਦਿੱਸਦਾ ਹੋਵੇਗਾ।

ਮਨੁਖ ਹਰ ਇਕ ਚੀਜ਼ ਨੂੰ ਪਰਾਈ ਰੋਸ਼ਨੀ ਨਾਲ ਤੱਕਦਾ ਹੈ। ਜੇ ਇਸ ਦੇ ਅੰਦਰ ਕੋਈ ਆਪਣੀ ਚਾਨਣ ਸੱਤਾ ਹੋਵੇ ਤਾਂ ਇਸ ਦਾ ਦ੍ਰਿਸ਼ ਬਦਲ ਜਾਵੇਗਾ। ਇਸਨੂੰ ਹਰ ਚੀਜ਼ ਵਿਚ ਆਪਣਾ ਆਪ ਪ੍ਰਤਿਬਿੰਬੰਤ ਭਾਸੇਗਾ, ਗ਼ੈਰੀਅਤ ਮਿਟ ਜਾਏਗੀ, ਓਪਰਾਪਨ ਦੂਰ ਹੋ ਜਾਏਗਾ, ਬੇਗਾਨਗੀ ਖ਼ਤਮ ਹੋ ਜਾਏਗੀ। ਆਪੇ ਦਾ ਪ੍ਰਕਾਸ਼ ਹਰ ਚੀਜ਼ ਨਾਲ ਯਾਰਾਈ ਤੇ ਆਸ਼ਨਾਈ ਦੀ ਚਮਕਦੀ ਲਹਿਰ ਪੈਦਾ ਕਰ ਦੇਵੇਗਾ।

ਕੀ ਐਸੀ ਅਵਸਥਾ ਮੁਮਕਿਨ ਹੈ? ਇਤਿਹਾਸ ਕਈ ਐਸੀਆਂ ਸਾਖੀਆਂ ਦਾ ਗਾਹ ਹੈ ਜੋ ਬਗ਼ੈਰ ਕਿਸੇ ਐਸੇ ਮਸਲੇ ਦੇ ਹੋਰ ਕਿਸੇ ਤਰ੍ਹਾਂ ਹੱਲ ਨਹੀਂ ਹੋ ਸਕਦੀਆਂ। ਸਰਮੱਦ ਜਿਸ ਵੇਲੇ ਆਪਣੇ ਜੱਲਾਦ ਵਲ ਤੱਕਦਾ ਹੈ ਤਾਂ ਕੀ ਭਾਣਾ ਵਰਤਦਾ ਹੈ? ਉਸ ਨੂੰ ਆਪਣੇ ਕਾਤਲ ਦੀ ਮੂਰਤ ਨਾ ਕਾਲੀ ਲਗਦੀ ਹੈ ਨਾ ਭਯਾਨਕ। ਉਹ ਉਸ ਨੂੰ ਬਾਹਰ ਦੀ ਰੋਸ਼ਨੀ ਨਾਲ ਨਹੀਂ ਦੇਖਦਾ। ਸਰਮੱਦ ਦੀ ਅੱਖ ਵਿਚੋਂ ਉਸ ਦੀ ਆਪਣੀ ਅੰਦਰਲੀ ਰੋਸ਼ਨੀ ਬਾਹਰ ਨਿਕਲ ਰਹੀ ਹੈ, ਏਸ ਕਰਕੇ ਜੱਲਾਦ ਉਸ ਲਈ ਬੇਗਾਨਾ ਨਹੀਂ; ਉਹ ਕਹਿੰਦਾ ਹੈ:

'ਫ਼ਿਦਾਏ ਤੋ ਸ਼ਵੱਮ, ਬਿਆ ਬਿਆ! ਬਹਰ ਸੂਰਤੇ
ਕਿ ਮੇ ਆਈ ਮਨ ਤੁਰਾ ਖ਼ੂਬ ਮੇ ਸ਼ਨਾਸਮ।'

*
* *

ਲੰਮੀ ਨਦਰ ਦੇ ਪਿਛੇ ਅੰਦਰ ਦੀ ਜੋਤ ਕੰਮ ਕਰਦੀ ਹੈ। ਏਸੇ ਕਰਕੇ ਸ੍ਰੀ ਮੁਖਵਾਕ ਹੈ:—

ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ॥

[ਰਾਮਕਲੀ ਮਃ ੩ ਅਨੰਦੁ

ਐਸੇ ਜੋਤਮਈ ਨੇਤ੍ਰਾਂ ਨਾਲ ਬਾਹਰਲਾ ਨਜ਼ਾਰਾ ਬਿਲਕੁਲ ਬਦਲ ਜਾਂਦਾ ਹੈ। ਦੁਨੀਆਂ ਦੀ ਕੁਰੂਪਤਾ ਅਰੂਪ ਹੋ ਜਾਂਦੀ ਹੈ ਤੇ ਅਰੂਪਤਾ ਕਿਸੇ ਸਰੂਪਤਾ ਦਾ ਸੁਹਾਉਣਾ ਵੇਸ ਧਾਰਨ ਕਰ ਲੈਂਦੀ ਹੈ। ਵੇਖਣਹਾਰ ਨੂੰ ਸਹੀ ਹੋ ਜਾਂਦਾ ਹੈ ਕਿ ਇਹ ਸੰਸਾਰ, ਜੋ ਵਿਸ ਰੂਪੀ ਸੀ, ਉਹ ਹਰਿ ਰੂਪ ਨਦਰੀ ਆਉਣ ਲਗ ਪਿਆ ਹੈ*। ਕਿਸੇ ਐਸੇ ਦੇਖਣ ਵਾਲੇ ਨੂੰ ਅਹਿੱਲਿਆ ਇਕ ਕੁਆਰੀ ਕੰਨਜਾਂ ਲਗੀ ਸੀ। ਨਾ ਸਿਰਫ਼ ਅਹਿੱਲਿਆ ਪ੍ਰੰਤੂ ਹੋਰ ਸਾਰੀਆਂ ਐਸੀਆਂ। ਪ੍ਰਾਚੀਨ ਪੁਸਤਕਾਂ ਵਿਚ ਪੰਜ ਇਸਤ੍ਰੀਆਂ ਨੂੰ (ਕੁਆਰੀਆਂ) ਕੰਨਜਾਂ ਗਿਣਿਆਂ ਹੈ: ਅਹਿੱਲਿਆ, ਦ੍ਰੋਪਦੀ, ਸੀਤਾ, ਤਾਰਾ ਤੇ ਮੰਦੋਦ੍ਰੀ; ਤੇ ਕਿਹਾ ਹੈ ਕਿ ਇਨ੍ਹਾਂ ਪੰਜਾਂ ਦੀ ਯਾਦ ਨਾਲ ਪਾਪ ਧੋਤੇ ਜਾਂਦੇ ਹਨ।

अहिल्या द्रोपदी सीता तारा मन्दोदरी तथा पञ्चकन्या।
स्मरेन नित्यम् सर्वं पातक नाशनुम् ।

*
* *

ਅੰਦਰ ਦੀ ਰੋਸ਼ਨੀ ਦਾ ਜ਼ਿਕਰ ਪ੍ਰਾਚੀਨ ਪੁਸਤਕਾਂ ਵਿਚ ਬਾਹਲਾ ਕਰਕੇ ਹੈ। ਉਪਨਿਸ਼ਦਾਂ ਵਿਚ ਇਕ ਕਥਾ ਹੈ ਜਿਸ ਵਿਚ ਜਨਕ ਰਾਜੇ ਤੇ ਯਾਗਵਲਕ ਰਿਸ਼ੀ ਦਾ ਸੰਬਾਦ ਹੈ।

ਰਾਜੇ ਨੇ ਪ੍ਰਸ਼ਨ ਕੀਤਾ ਕਿ ਮਨੁਖ ਕੋਲ ਕੈਸੀ ਜਯੋਤਿ ਹੈ। ਤਾਂ ਰਿਸ਼ੀ ਨੇ ਉੱਤਰ ਦਿਤਾ ਕਿ ਮਨੁਖ ਕੋਲ ਸੂਰਜ ਦੀ ਜਯੋਤਿ ਹੈ, ਜਿਸ ਦੇ ਆਸਰੇ ਇਹ ਟੁਰਦਾ ਫਿਰਦਾ ਤੇ ਆਪਣੇ ਕੰਮ ਸਾਧਦਾ ਹੈ।

---

*ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥ [ਰਾਮਕਲੀ ਮਃ ੩ ਅਨੰਦੁ

ਰਾਜੇ ਦੇ ਅਗਲੇ ਪ੍ਰਸ਼ਨਾਂ ਦੇ ਜ਼ਵਾਬ ਜੋ ਰਿਸ਼ੀ ਨੇ ਦਿਤੇ, ਉਹ ਇਸ ਪ੍ਰਕਾਰ ਹਨ ਕਿ ਜਿਸ ਵੇਲੇ ਸੂਰਜ ਡੁਬ ਜਾਵੇ ਤਾਂ ਮਨੁਖ ਕੋਲ ਚੰਦ੍ਰਮਾਂ ਦੀ ਜਯੋਤਿ ਹੈ, ਦੋਨਾਂ ਦੇ ਛਿਪਣ ਉਪਰ ਅੱਗ ਦੀ ਰੋਸ਼ਨੀ ਹੈ, ਅੱਗ ਦੇ ਨਾ ਰਹਿਣ ਉਪਰ ਮਨੁਖ ਕੋਲ ਆਪਣੀ ਬਾਣੀ ਦਾ ਚਾਨਣ ਹੈ।

ਰਿਸ਼ੀ ਨੇ ਕਿਹਾ, ਹੇ ਰਾਜਨ, ਜਿਸ ਵੇਲੇ ਹੋਰ ਸਾਰੀਆਂ ਜੋਤਾਂ ਮਿਟ ਜਾਣ ਤਾਂ ਆਪਣਾ ਆਪ (ਆਤਮਾ) ਹੀ ਆਪਣੀ ਜਯੋਤਿ ਬਣ ਜਾਂਦਾ ਹੈ (ਆਤਮੈ ਵਾਸ੍ਯ ਜ੍ਯੋਤਿਰੰਭਵਤਿ)। ਮਨੁਖ ਫੇਰ ਆਤਮਾ ਦੀ (ਆਪਣੀ) ਜਯੋਤਿ ਨਾਲ ਟੁਰਦਾ ਫਿਰਦਾ ਤੇ ਸਾਰੇ ਕਾਰਜ ਕਰਦਾ ਹੈ।

ਮੇਰਾ ਖਿਆਲ ਹੈ ਏਸ ਆਪਣੀ ਅੰਦਰਲੀ ਰੋਸ਼ਨੀ ਨਾਲ ਦੁਨੀਆਂ ਨੂੰ ਵੇਖਣਾ ਇਹ ਲੰਮੀ ਨਦਰ ਦਾ ਤ੍ਰੀਕਾ ਹੈ।

ਅਸੀਂ ਜਿਸ ਰਾਹੇ ਟੁਰ ਰਹੇ ਹਾਂ, ਉਸ ਨਾਲ ਬਿਜਲੀ ਦੀ ਰੌਸ਼ਨੀ ਵਰਤਣ ਲਈ ਪ੍ਰਾਪਤ ਹੋ ਗਈ ਹੈ, ਜੋ ਗਲ ਯਾਗਵਲਕ ਦੇ ਸਮੇਂ ਵਿਚ ਨਹੀਂ ਸੀ। ਸਾਡੇ ਸਾਹਮਣੇ ਧਰਤੀ ਦੇ ਐਟਮ ਅੰਦਰ ਲੁਕੀ ਰੌਸ਼ਨੀ ਦਾ ਦਰਵਾਜ਼ਾ ਵੀ ਖੁਲ੍ਹ ਰਿਹਾ ਹੈ। ਏਸ ਪ੍ਰਕਾਰ ਅਨੇਕ ਪ੍ਰਕਾਰ ਦੀਆਂ ਜਯੋਤੀਆਂ ਵਿਚ ਸਾਡੀ ਗੰਮਤਾ ਹੋ ਰਹੀ ਹੈ। ਪਰ ਜੋ ਅੰਦਰ ਦਾ ਦੀਵਾ ਹੈ, ਉਹ ਅਜੇ ਬੁਝਿਆ ਪਿਆ ਹੈ; ਉਸ ਚਰਾਗ਼ ਨੂੰ ਜਗਾਉਣ ਦਾ ਕੋਈ ਬਾਨ੍ਹਣੂੰ ਨਹੀਂ। ਇਹ ਓਹੋ ਚਰਾਗ਼ ਹੈ ਜਦੋਂ ਹੋਰ ਸਾਰੇ ਦੀਵੇ ਗੁਲ ਹੋ ਜਾਣ ਤਾਂ ਆਤਮ ਸੱਤਾ ਵਿਚ ਬਲ ਉਠਦਾ ਹੈ ਤੇ ਜਿਸ ਦੀ ਰੌਸ਼ਨੀ ਦੁਆਰਾ ਮਨੁਖ ਨੂੰ ਲੰਮੀ ਨਦਰ ਪ੍ਰਾਪਤ ਹੁੰਦੀ ਹੈ।

ਲੰਮੀ ਨਦਰ ਵਾਲੇ ਨੂੰ ਅਮਲੀ ਸ਼ਕਲ ਵਿਚ ਇਹ ਅਨੁਭਵ ਹੋ ਜਾਂਦਾ ਹੈ:–

ਜੀਅ ਜੰਤ ਸਭ ਤਿਸਦੇ, ਸਭਨਾ ਕਾ ਸੋਈ ॥
ਮੰਦਾ ਕਿਸਨੋ ਆਖੀਐ ? ਜੇ ਦੂਜਾ ਹੋਈ ॥

(ਆਸਾ ਮਹਲਾ ੩ ਅਸਟਪਦੀ

—o—

## ੩. ਪ੍ਰਾਰਥਨਾ

ਬੰਦੇ ਲਈ ਅਰਦਾਸ ਇਕ ਜ਼ਰੂਰੀ ਵਸਤੂ ਹੈ। ਕਈ ਮੌਕੇ ਆਉਂਦੇ ਹਨ, ਜਦੋਂ ਕਿ ਵਡੇ ਤੋਂ ਵਡੇ ਰਾਠ ਮਨੁਖ ਲਈ ਵੀ ਕੋਈ ਆਸਰਾ ਨਹੀਂ ਰਹਿ ਜਾਂਦਾ ਸਿਵਾਇ ਇਕ ਅਰਦਾਸ ਦੇ। ਸਭ ਤੋਂ ਸਿਆਣਾ ਆਦਮੀ ਸੁਕਰਾਤ ਗਿਣਿਆ ਜਾਂਦਾ ਹੈ, ਇਹ ਮੌਤ ਤੋਂ ਬੇਪ੍ਰਵਾਹ ਸੀ। ਜ਼ਹਿਰ ਦਾ ਪਿਆਲਾ ਏਸ ਨੇ ਸ਼ਰਬਤ ਵਾਕਣ ਪੀ ਲੀਤਾ ਸੀ। ਐਸਾ ਆਦਮੀ ਵੀ ਅਰਦਾਸ ਦਾ ਕਾਇਲ ਸੀ। ਇਕ ਥਾਵੇਂ ਉਸ ਨੇ ਕਿਹਾ ਹੈ:—

> O, beloved Pan and all ye other gods of this place, grant to me that I be made beautiful in my soul within, and that all external possessions be in harmony with my inner man. [*Phaedrus*

ਇਸ ਦਾ ਮਤਲਬ ਹੈ:—

ਓ ਪਿਆਰੇ 'ਪੈਨ' ਦੇਵਤਾ ਤੇ ਹੋਰ ਸਾਰੇ ਏਸ ਥਾਂ ਦੇ ਦੇਵਤਿਓ! ਮੇਰੀ ਇਹ ਅਰਜ਼ ਕਬੂਲ ਕਰੋ ਕਿ ਮੇਰੇ ਅੰਦਰ ਮੇਰੀ ਰੂਹ ਸੁੰਦਰ ਬਣ ਜਾਵੇ ਤੇ ਬਾਹਰਲੀਆਂ ਮੇਰੀਆਂ ਸਾਰੀਆਂ ਵਸਤਾਂ ਏਸ ਅੰਦਰਲੇ ਜੀਵ ਆਤਮਾ ਦੇ ਨਾਲ ਇਕ ਸੁਰ ਹੋ ਜਾਣ।

ਸਿਖ ਧਰਮ ਵਿਚ ਅਰਦਾਸ ਦੀ ਇਕ ਖ਼ਾਸ ਅਹਿਮੀਅਤ ਹੈ। ਸਾਰੀਆਂ ਰੀਤਾਂ ਰਸਮਾਂ ਦੀ ਥਾਵੇਂ ਸਿਖ ਦੀ ਇਕ ਅਰਦਾਸ ਕਾਫ਼ੀ ਹੈ। ਸਾਰੇ ਪਰਮਾਰਥਕ ਸਾਧਨਾਂ ਦੀ ਜਗ੍ਹਾ ਇਕ ਲਗਾਤਾਰ ਅਰਦਾਸ ਹੀ ਲੋੜੀਂਦੀ ਵਸਤੂ ਹੈ। ਅਰਦਾਸ ਦੀ ਜ਼ਰੂਰਤ ਹਰ ਸੰਸਾਰਿਕ ਮੌਕੇ ਉਪਰ ਹੈ। ਜਨਮ ਵੇਲੇ, ਮਰਨ ਵੇਲੇ, ਵਿਆਹ

ਵੇਲੇ, ਜੰਗ ਵੇਲੇ। ਕੋਈ ਅਵਸਰ ਨਹੀਂ ਜੋ ਸਿਖ ਲਈ ਬਿਨ ਅਰਦਾਸ ਹੋਵੇ।

ਸੰਨ ੧੮੯੩ ਵਿਚ ਖਾਲਸਾ ਟ੍ਰੈਕਟ ਸੁਸਾਇਟੀ ਦਾ ਮੁੱਢ ਬੱਝਦਾ ਹੈ। ਇਹ ਸ੍ਰੀਮਾਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਪ੍ਰਯਤਨ ਦਾ ਸਿੱਟਾ ਹੈ। ਇਸ ਦਾ ਪਹਿਲਾ ਟ੍ਰੈਕਟ ਜੋ ਛਪਿਆ ਉਸ ਦਾ ਨਾਮ 'ਪ੍ਰਾਰਥਨਾ' ਹੈ। ਇਸ ਵਿਚ ਸਿਰਫ ਅਰਦਾਸ ਦੀ ਜ਼ਰੂਰਤ ਹੀ ਨਹੀਂ ਦਰਸਾਈ, ਪ੍ਰੰਤੂ ਸੰਕੇਤਕ ਤੌਰ ਤੇ ਇਹ ਦੱਸਿਆ ਹੈ ਕਿ ਕਿਸੇ ਵੀ ਕੰਮ ਦਾ ਆਰੰਭ ਅਰਦਾਸ ਤੋਂ ਹੋਣਾ ਚਾਹੀਦਾ ਹੈ। ਖਾਲਸਾ ਟ੍ਰੈਕਟ ਸੁਸਾਇਟੀ ਦਾ ਮੁੱਢ ਏਸ ਅਰਦਾਸ ਤੋਂ ਹੀ ਹੁੰਦਾ ਹੈ।

ਪੜ੍ਹੇ ਲਿਖੇ ਨੌਜਵਾਨ ਪੁੱਛਦੇ ਹਨ: ਕੀ ਅਰਦਾਸ ਸੁਣੀ ਜਾਂਦੀ ਹੈ? ਕੀ ਅਰਦਾਸ ਦਾ ਉੱਤਰ ਮਿਲਦਾ ਹੈ? ਸ਼ਾਇਦ ਮਿਲਦਾ ਹੋਵੇ, ਪਰ ਉੱਤਰ ਦੀ ਜ਼ਰੂਰਤ ਨਹੀਂ। ਅਰਦਾਸ ਫਰਜ਼ ਹੈ, ਉੱਤਰ ਗ਼ੈਰ ਜ਼ਰੂਰੀ ਹੈ।

ਔਸਕਰ ਵਾਇਲਡ ਨੇ ਅਰਦਾਸ ਦੇ ਉੱਤਰ ਬਾਰੇ ਲਿਖਿਆ ਸੀ:—

> Prayer must never be answered. If it is, it ceases to be prayer and becomes a correspondence. [Oscar Wilde

ਇਸ ਦਾ ਅਰਥ ਹੈ ਕਿ ਅਰਦਾਸ ਦਾ ਉੱਤਰ ਮਿਲਣਾ ਹੀ ਨਹੀਂ ਚਾਹੀਦਾ: ਜੇ ਅਰਦਾਸ ਦਾ ਉੱਤਰ ਮਿਲੇ ਤਾਂ ਉਹ ਅਰਦਾਸ ਨਹੀਂ ਰਹਿੰਦੀ ਉਹ ਖਤੋ ਕਿਤਾਬਤ ਦਾ ਸਿਲਸਿਲਾ ਬਣ ਜਾਂਦਾ ਹੈ।

ਏਸ ਲਿਹਾਜ਼ ਵਿਚ ਸਿਖ ਦੀ ਅਰਦਾਸ ਬਿਲਕੁਲ ਨਿਰਾਲੀ ਚੀਜ਼ ਹੈ। ਇਹ ਅਰਦਾਸ ਨਿਜੀ ਯਾਚਨਾ ਦੀ ਮੰਗ ਕਰਦਿਆਂ ਹੋਇਆਂ ਵੀ ਨਿਜ ਦੇ ਪ੍ਰਾਈਵੇਟ ਲੈਵਲ ਤੋਂ ਉਪਰ ਹੋ ਜਾਂਦੀ ਹੈ, ਕਿਉਂਕਿ ਇਹ ਤਮਾਮ ਸਰਬੱਤ ਦੇ ਭਲੇ ਦੀ ਮੰਗ ਵਿਚ ਹੁੰਦੀ ਹੈ।

ਸਿਖ ਦੀ ਅਰਦਾਸ ਤਦੇ ਹੀ ਸਫਲ ਹੈ ਜੇ ਉਹ ਆਪਣੀ ਨਿੱਕੀ ਜਿਹੀ ਹਸਤੀ ਦੀਆਂ ਛੋਟੀਆਂ ਜ਼ਰੂਰਤਾਂ ਤੋਂ ਉਠਕੇ ਸਰਬੱਤ ਦੇ ਵੱਡੇ ਭਲੇ ਵਿਚ ਲੀਨ ਹੋ ਜਾਵੇ। ਇਹ ਸਰਬੱਤ ਦੀ ਲੀਨਤਾ ਆਪਣੇ ਆਪ ਵਿਚ ਫਲ ਸਰੂਪ ਹੈ।

ਸਿਖ ਲਈ ਅਰਦਾਸ ਹੀ ਚੜ੍ਹਦੀ ਕਲਾ ਦਾ ਸਾਧਨ ਹੈ। ਛੋਟੇ ਤੋਂ ਵਡੇ ਹੋਣ ਦਾ ਇਹ ਸਹਿ ਸੁਭਾ ਦਾ ਯਤਨ ਹੈ। ਅਰਦਾਸ ਦਵਾਰਾ ਵੱਡੇ ਹੁੰਦਿਆਂ ਹੀ, ਜਾਂ ਐਉਂ ਕਹੋ ਕਿ ਸਰਬੱਤ ਦੇ ਭਾਵ ਵਿਚ ਲੀਨ ਹੁੰਦਿਆਂ ਹੀ ਸਾਡੇ ਉਹ ਸਾਰੇ ਨੁਕਸ ਦੂਰ ਹੋ ਜਾਂਦੇ ਹਨ ਜੋ ਛੋਟੇ ਹੋਣ ਕਰਕੇ ਹਨ। ਸਾਡਾ ਨਿਕਾਰਾਪਨ, ਸਾਡਾ ਕਮੀਨਾਪਨ, ਸਾਡਾ ਛੁਟਦਿਲਾਪਨ, ਸਾਡਾ ਵੱਖਰਾਪਨ, ਇਨ੍ਹਾਂ ਸਭਨਾਂ ਤੋਂ ਐਸ ਤਰ੍ਹਾਂ ਖਹਿੜਾ ਛੁਟ ਜਾਂਦਾ ਹੈ ਤੇ ਮਨੁੱਖ ਐਉਂ ਇਨ੍ਹਾਂ ਤੋਂ ਉਪਰ ਹੋ ਜਾਂਦਾ ਹੈ ਜਿਸ ਤਰ੍ਹਾਂ ਉਮ੍ਰ ਦੇ ਵਡੇ ਹੁੰਦਿਆਂ ਹੀ ਪੁਰਾਣੇ ਕਪੜੇ ਛੋਟੇ ਹੋ ਗਏ ਸਨ। ਏਸੇ ਦਾ ਨਾਮ ਚੜ੍ਹਦੀ ਕਲਾ ਹੈ ਜੋ ਸਰਬੱਤ ਦੇ ਭਲੇ ਦੀ ਭਾਵਲੀਨਤਾ ਤੋਂ ਤਤਖਿਣ ਪ੍ਰਾਪਤ ਹੁੰਦੀ ਹੈ। ਮਾਯਾ ਦੇ ਪਾਪ ਲੀੜੇ ਦਾ ਛੋਟਾ ਰਹਿ ਜਾਣਾ ਤੇ ਮਨੁੱਖ ਦਾ ਇਕ ਸਰਬੱਤੀ ਪੁਰਖ ਹੋਕੇ ਨਿਸ਼ਪਾਪ ਉੱਚਾ ਉਠ ਜਾਣਾ, ਏਸ ਦਾ ਨਾਮ ਚੜ੍ਹਦੀ ਕਲਾ ਹੈ। ਏਸ ਅਵਸਥਾ ਦੀ ਪੂਰਣਤਾ ਹੀ ਸਿਖ ਅਰਦਾਸ ਦੀ ਕਰਾਮਾਤ ਹੈ।

ਸਾਡੀ ਸੁਗਯਾਤ ਲਈ ਸ਼੍ਰੀਮਾਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਅਰਦਾਸ ਦੀ ਜ਼ਰੂਰਤ ਲਈ ਕਿਸ ਪ੍ਰਕਾਰ ਦਾ ਅਲੰਕਾਰ ਪਹਿਲੇ ਟ੍ਰੈਕਟ ਵਿਚ ਬੱਧਾ ਹੈ, ਜੋ ਸੰਨ ੧੯੯੩ ਦੇ ਕਰੀਬ ਉਹਨਾਂ ਲਿਖਿਆ, ਆਪ ਦੀ ਭੇਟ ਕਰਦੇ ਹਾਂ। ਜੋ ਲੋਕ ਆਪ ਨੂੰ ਇਹ ਸ਼ੰਕਾ ਪਾ ਦੇਂਦੇ ਹਨ ਕਿ ਪ੍ਰਾਰਥਨਾ ਕਰਨੀ ਵਿਅਰਥ ਹੈ, ਇਸ ਦੇ ਪੜ੍ਹਨ ਤੋਂ ਇਸ ਦਾ ਉੱਤਰ ਆਪ ਨੂੰ ਇਕ ਅਤਿ ਸਿਖਯਾਦਾਇਕ ਪ੍ਰਸੰਗ ਦੁਆਰਾ ਸਾਖ੍ਯਾਤ ਹੋ ਜਾਵੇਗਾ। ਲਓ ਪੜ੍ਹੋ:—

ਤੂ ਠਾਕੁਰੁ ਤੁਮ ਪਹਿ ਅਰਦਾਸਿ ॥
ਜੀਉ ਪਿੰਡੁ ਸਭੁ ਤੇਰੀ ਰਾਸਿ ॥

## 'ਪ੍ਰਾਰਥਨਾ ਵਿਸ਼ੇ ਪੁਰ ਇਕ ਮਨੋਹਰ ਵਾਰਤਾ'

ਸਦ ਬਖਸਿੰਦੁ ਸਦਾ ਮਿਹਰਵਾਨਾ
ਸਭਨਾ ਦੇਇ ਅਧਾਰੀ ॥

ਮਹਾਰਾਜਾ ਰਣਜੀਤ ਸਿੰਘ ਦੀ ਬਹਾਦਰੀ ਤੇ ਉਦਾਰਤਾ ਕੌਣ ਨਹੀਂ ਜਾਣਦਾ। ਪੰਜਾਬ ਵਰਗੇ ਫ਼ਸਾਦਾਂ ਨਾਲ ਭਰਪੂਰ ਦੇਸ਼ ਨੂੰ ਜਿੱਤਣਾ, ਜਿਥੇ ਚੱਪੇ ਚੱਪੇ ਤੇ ਅੱਡ ਰਾਜ ਸੀ ਤੇ ਹਰੇਕ ਆਪਣੇ ਆਪ ਨੂੰ ਤੀਸ ਮਾਰ ਖਾਂ ਸਮਝਦਾ ਸੀ, ਕੋਈ ਖਾਲਾ ਜੀ ਦਾ ਵਾੜਾ ਨਹੀਂ ਸੀ। ਇਸ ਕਰਕੇ ਮਹਾਰਾਜਾ ਨੂੰ ਵਡੀਆਂ ਵਡੀਆਂ ਭੀੜਾਂ ਤੇ ਮੁਹਿੰਮਾਂ ਪੈਂਦੀਆਂ ਰਹੀਆਂ, ਪਰ ਉਹ ਸ਼ੇਰ-ਦਿਲ ਕਦੀ ਨਹੀਂ ਘਾਬਰਿਆ। ਔਕੜ ਵੇਲੇ ਅਕਾਲ ਪੁਰਖ ਅੱਗੇ ਪ੍ਰਾਰਥਨਾ ਕਰਨੀ ਤੇ ਕਾਰਜ ਸਿੱਧ ਲੈ ਲੈਣੇ।

ਇਕ ਵਾਰੀ ਇਕ ਵੱਡਾ ਸਰਦਾਰ, ਜੋ ਪਹਿਲੇ ਧਾੜਵੀ ਸੀ, ਆਕੀ ਹੋ ਗਿਆ। ਇਸ ਨੂੰ ਮਹਾਰਾਜਾ ਨੇ ਵੱਡੇ ਔਖ ਨਾਲ ਜਿੱਤਿਆ ਅਤੇ ਉਸ ਨੂੰ ਰੁਹਤਾਸ ਦੇ ਕਿਲ੍ਹੇ ਵਿਚ ਕੈਦ ਕਰ ਦਿਤਾ। ਕੈਦ ਵਿਚ ਇਹ ਸਰਦਾਰ ਸਦੀਵ ਪਰਮੇਸ਼ਰ ਤੇ ਮਨੁੱਖਾਂ ਨੂੰ ਗਾਲ੍ਹਾਂ ਦਿੰਦਾ, ਤੇ ਜੋ ਮੂੰਹ ਪਰ ਆਉਂਦੀ ਬਕਦਾ ਰਹਿੰਦਾ। ਕਰਤਾਰ ਪਰ ਵਿਸ਼ਵਾਸ਼ ਰਖਣਾ ਸਰਬ ਸੁਖਾਂ ਦੀ ਖਾਣ ਹੈ, ਪਰ ਇਹ ਮਹਾਂ ਉੱਤਮ ਪਦਾਰਥ ਬੀ ਇਸ ਅਪਰਾਧੀ ਦੇ ਹਿਰਦੇ ਥੋਂ ਉਡਕੇ ਇਸ ਨੂੰ ਇਕ ਅਜਿਹੀ ਅੱਗ ਵਿਚ ਸਿੱਟ ਗਿਆ, ਕਿ ਜਿਸ ਵਿਚ ਆਦਮੀ ਮਰਦਾ ਤਾਂ ਨਹੀਂ, ਪਰ ਸਦੀਵ ਸੜਦਾ ਰਹਿੰਦਾ ਹੈ। ਕੈਦਖਾਨੇ ਦੀਆਂ ਡਰਾਉਣੀਆਂ ਕੰਧਾਂ ਇਸ ਨੂੰ ਖਾਣ ਨੂੰ ਪੈਂਦੀਆਂ ਤੇ ਹਨੇਰੇ ਵਿਚ ਅਨੇਕ ਪ੍ਰਕਾਰ ਦੇ ਭੈ ਇਸ ਦੀਆਂ ਅੱਖਾਂ ਅੱਗੇ ਆ ਆ ਕੇ ਇਸ ਦੇ ਦੁਖਾਂ ਨੂੰ ਦੂਣਾ ਕਰਦੇ। ਜਦ ਕੋਈ ਸਰਕਾਰੀ ਨੌਕਰ ਇਸ

ਨੂੰ ਅੰਨ ਪਾਣੀ ਦੇਣ ਆਉਂਦਾ ਤਾਂ ਇਹ ਮਹਾਰਾਜਾ ਸਾਹਿਬ ਨੂੰ ਹਜ਼ਾਰ ਹਜ਼ਾਰ ਗਾਲ੍ਹ ਇਕੋ ਸਾਬੇ ਸੁਣਾਉਂਦਾ।

ਇਕ ਦਿਨ ਇਹ ਦੁਖੀ ਸਮਾਂ ਕੱਟਣ ਲਈ ਆਪਣੀ ਕੁਟੀਆ ਦੇ ਜਾਲੇ ਫਰੋਲ ਰਿਹਾ ਸੀ, ਅਚਾਨਕ ਇਕ ਪੁਰਾਣੀ ਪੋਥੀ ਹੱਥ ਲੱਗੀ। ਉਸ ਨੂੰ ਲੈਕੇ ਪੜ੍ਹਨ ਬੈਠ ਗਿਆ। ਵਿਹਲਿਆਂ ਹੋਣ ਕਰਕੇ ਇਸ ਦਾ ਦਿਲ ਪੋਥੀ ਵਿਚ ਖੁਭਦਾ ਗਿਆ। ਛੇਕੜ ਇਕ ਤੁਕ ਪੁਰ ਪਹੁੰਚਾ:—

"ਸਦ ਬਖਸਿੰਦੁ ਸਦਾ ਮਿਹਰਵਾਨਾ
ਸਭਨਾ ਦੇਇ ਅਧਾਰੀ ॥"

ਇਸ ਤੁਕ ਨੂੰ ਪੜ੍ਹਕੇ ਉਹ ਇਕ ਪ੍ਰਕਾਰ ਦੇ ਵਹਿਣ ਵਿਚ ਪੈ ਗਿਆ ਕਿ ਕੀ ਪਰਮੇਸ਼ੁਰ, ਜਿਸ ਨੂੰ ਮੈਂ ਇਕ ਡਰਾਉਣਾ ਭੂਤ ਸਮਝਦਾ ਹਾਂ, ਇੱਡਾ ਕ੍ਰਿਪਾਲੂ ਹੈ ਕਿ ਸਦੀਵ ਬਖਸ਼ਦਾ ਤੇ ਦਇਆ ਕਰਦਾ ਹੈ? ਅਤੇ ਪਾਪੀ ਪੁੰਨਾਤਮਾ ਸਭ ਨੂੰ ਆਸਰਾ ਦਿੰਦਾ ਹੈ? ਕੀ ਉਸ ਕ੍ਰਿਪਾ ਸਾਗਰ ਦੀ ਮਿਹਰ ਦੀ ਛਾਂ ਹੇਠ ਮੈਂ ਨਹੀਂ ਆ ਸਕਦਾ ?

ਆਪ ਜਾਣਦੇ ਹੋ, ਜਦ ਆਦਮੀ ਦੁਨੀਆਂ ਦੇ ਹੱਥੋਂ ਸਤ ਜਾਂਦਾ ਹੈ ਤਾਂ ਉਸ ਦਾ ਮਨ ਸਚਾਈ ਦੇ ਪਰਵਾਨ ਕਰਨ ਨੂੰ ਸੁਤੇ ਹੀ ਤਿਆਰ ਹੋ ਜਾਂਦਾ ਹੈ। ਉਸ ਤੁਕ ਦੇ ਪਵਿਤ੍ਰ ਭਾਵ ਨੇ ਇਸ ਡੁਬਦੇ ਪੁਰਖ ਨੂੰ ਸਹਾਰਾ ਦਿਤਾ।

ਇਕ ਰਾਤ ਮੀਂਹ ਹਨੇਰੀ ਤੇ ਵਰਖਾ ਨੇ ਉਹ ਤਰਥੱਲੀ ਮਚਾਈ ਕਿ ਕੈਦੀ ਨੂੰ ਨੀਂਦ ਨਾ ਆਈ ਅਰ ਇਸ ਸੋਚ ਵਿਚ ਸਾਰੀ ਰਾਤ ਬੀਤ ਗਈ ਕਿ ਮੈਂ ਪਾਪੀ ਹਾਂ ਤੇ ਪਰਮਾਤਮਾ ਸਭ ਨੂੰ ਸਹਾਰਾ ਦਿੰਦਾ ਹੈ, ਕੀ ਮੈਨੂੰ ਬੀ ਪਰਮੇਸ਼ੁਰ ਬਖਸ਼ੇਗਾ, ਕੀ ਮੇਰੇ ਪਾਪ ਬੀ ਖਿਮਾ ਹੋ ਸਕਦੇ ਹਨ। ਇਨ੍ਹਾਂ ਸੋਚਾਂ ਦਾ ਫਲ ਇਹ ਹੋਇਆ ਕਿ ਇਸ ਪਾਪੀ ਦੇ ਦਿਲ ਵਿਚ ਸੱਚਾ ਪਛੁਤਾਵਾ ਆਇਆ ਤੇ ਹੱਥ ਜੋੜ ਕੇ ਪ੍ਰਾਰਥਨਾ ਕਰਨ ਲੱਗਾ:—

"ਹੇ ਅਕਾਲ ਪੁਰਖ ! ਮੈਂ ਆਪਣੀ ਜੁਆਨੀ ਦੇ ਦਿਨਾਂ ਵਿਚ ਕਈ ਆਦਮੀ ਬੇਦੋਸ਼ ਮਾਰੇ ਤੇ ਸੈਂਕੜੇ ਇਸਤ੍ਰੀਆਂ ਵਿਧਵਾ ਤੇ ਅਣਗਿਣਤ ਬਾਲ ਅਨਾਥ ਕੀਤੇ। ਤੇਰੀ ਸ੍ਰਿਸ਼ਟੀ ਨੂੰ ਦੁਖ ਦਿੱਤਾ ਤੇ ਛੇਕੜ ਪਾਤਸ਼ਾਹ ਦਾ,ਜਿਸਨੇ ਮੈਨੂੰ ਧਾੜਵੀ ਥੋਂ ਸਰਦਾਰ ਬਣਾਇਆ ਸੀ,ਦੁਸ਼ਮਨ ਹੋ ਗਿਆ। ਹੇ ਪਿਤਾ ! ਮੈਥੋਂ ਵਧਕੇ ਪਾਪੀ ਕੋਈ ਨਹੀਂ, ਮੈਂ ਕੁੰਭੀ ਨਰਕ ਦੇ ਜੋਗ ਹਾਂ,ਪਰ ਆਪ ਬਖਸ਼ਿੰਦ ਹੋ,ਮੈਨੂੰ ਬੀ ਬਖਸ਼ੋ।" ਇਸ ਪ੍ਰਕਾਰ ਢੇਰ ਚਿਰ ਪ੍ਰਾਰਥਨਾ ਕਰਦਾ ਰਿਹਾ।

ਦਿਨ ਹੋਏ ਫੇਰ ਉਹੋ ਪੋਥੀ ਪੜ੍ਹਨ ਲੱਗਾ, ਤਾਂ ਇਹ ਸ਼ਬਦ ਪੜ੍ਹਿਆ:—

"ਜਾਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥ ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥ ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥ ੧ ॥" ਆਦਿ।

ਇਹ ਸਾਰਾ ਸ਼ਬਦ ਪੜ੍ਹ ਕੇ ਕੈਦੀ ਨੂੰ ਵੱਡਾ ਅਨੰਦ ਪ੍ਰਾਪਤ ਹੋਇਆ ਤੇ ਆਪਣੇ ਆਪ ਵਿਚ ਹੀ ਕਹਿਣ ਲੱਗਾ ਕਿ ਅਗੇ ਮੈਂ ਆਪਣੇ ਆਪ ਨੂੰ ਅਤਿ ਦੁਖੀ ਸਮਝਦਾ ਸਾਂ, ਪਰ ਹੁਣ ਮੈਂ ਅਨੰਦ ਹਾਂ, ਮੇਰੇ ਸਭ ਸੰਕਟ ਨਿਵਿਰਤ ਹੋ ਗਏ, ਜਿਸ ਦਾ ਕਾਰਨ ਈਸ਼੍ਵਰ ਪੁਰ ਭਰੋਸਾ ਤੇ ਉਸ ਦੀ ਬਿਅੰਤ ਦਇਆ ਹੈ। ਮੇਰਾ ਦਿਲ, ਜੋ ਸਮੁੰਦਰ ਦੀਆਂ ਲਹਿਰਾਂ ਵਾਂਗੂ ਡੋਲ ਰਿਹਾ ਸੀ, ਹੁਣ ਸ਼ਾਂਤ ਹੈ। ਇਸ ਪ੍ਰਕਾਰ ਕਰਤਾਰ ਪੁਰ ਭਰੋਸਾ ਕਰਕੇ ਸੱਚ ਪਛੁਤਾਵੇ ਤੇ ਉਪਾਸ਼ਨਾ ਥੋਂ ਇਹ ਅਪ੍ਰਾਧੀ ਸੁਖੀ ਹੋ ਗਿਆ ਤੇ ਉਸ ਦੇ ਸਭ ਸੰਕਟ ਨਿਵਿਰਤ ਹੋ ਗਏ। ਦਿਨੋਂ ਦਿਨ ਪਾਠ ਵਿਚ ਵੱਧ ਤੋਂ ਵੱਧ ਪ੍ਰੇਮੀ ਹੁੰਦਾ ਗਿਆ ਅਰ ਇਕ ਗ੍ਰੰਥੀ ਨੂੰ ਸਦਵਾ ਕੇ ਉਸ ਥੋਂ ਕਈ ਸ਼ਬਦਾਂ ਦੇ ਅਰਥ ਸਮਝਦਾ। ਇਨ੍ਹਾਂ ਗੱਲਾਂ ਦਾ ਫਲ ਇਹ ਹੋਇਆ ਕਿ ਕੈਦੀ ਦਾ ਵਰਤੋਂ ਵਰਤਾਰਾ ਹੋਰ ਦਾ ਹੋਰ ਹੋ ਗਿਆ। ਹਰੇਕ ਨਾਲ ਮਿੱਠਾ ਬੋਲੇ, ਨਿੰਮ੍ਰਤਾ ਨਾਲ ਵਰਤੇ। ਸਾਰੇ ਲੋਕ ਹੈਰਾਨ ਸਨ ਕਿ ਇਹ

ਅਚਰਜ ਖੇਡ ਕੀਹ ਵਰਤ ਗਈ ਜੋ ਇਸ ਦਾ ਸੁਭਾਉ ਅਜਿਹਾ ਵਟੀਜ ਗਿਆ।

ਇਸ ਥੋਂ ਕੁਝ ਦਿਨ ਮਗਰੋਂ ਮਹਾਰਾਜਾ ਰਣਜੀਤ ਸਿੰਘ ਨੇ ਰੁਹਤਾਸ ਆ ਡੇਰੇ ਲਾਏ। ਉਸ ਰਾਤ ਆਪ ਢਿੱਲੇ ਹੋ ਗਏ। ਦਵਾਵਾਂ ਦਰਮਲਾਂ ਸਭ ਅੱਫਲ ਗਈਆਂ। ਜਦ ਅੱਧੀ ਰਾਤ ਤੀਕ ਨੀਂਦ ਨਾ ਆਈ ਤਾਂ ਅਕਾਲ ਪੁਰਖ ਅੱਗੇ ਬੇਨਤੀ ਕੀਤੀ ਕਿ ਹੇ ਕਰਤਾਰ ! ਮੈਨੂੰ ਨੀਂਦ ਬਖਸ਼। ਝੱਟ ਅੱਖ ਲੱਗ ਗਈ ਤੇ ਸਵੇਰੇ ਰਾਜ਼ੀ ਖੁਸ਼ੀ ਉਠੇ।ਵਜ਼ੀਰ ਧਿਆਨ ਸਿੰਘ ਨੂੰ ਸਦਾ ਕੇ ਬੋਲੇ:—"ਰਾਜਾ ਜੀ, ਵਾਹਿ-ਗੁਰੂ ਨੇ ਮੇਰੀ ਬੇਨਤੀ ਸੁਣੀ ਤੇ ਮੈਨੂੰ ਆਰਾਮ ਬਖਸ਼ਿਆ। ਮੈਂ ਅੱਜ ਉਸ ਸਿਰਜਣਹਾਰ ਦੇ ਧੰਨਵਾਦ ਵਿਚ ਚਾਹੁੰਦਾ ਹਾਂ ਕਿ ਇਕ ਭਾਰੇ ਕੈਦੀ ਨੂੰ ਛੁਟਕਾਰਾ ਦਿਆਂ।" ਰਾਜਾ ਬੋਲਿਆ, "ਸੱਚੇ ਪਾਤਸ਼ਾਹ ! ਇਸੇ ਕਿਲ੍ਹੇ ਵਿਚ ਇਕ ਧਾੜਵੀ ਸਰਦਾਰ ਕੈਦ ਹੈ, ਉਸ ਦੀ ਕੈਦ ਭੀ ਕਰੜੀ ਹੈ ਤੇ ਆਪ ਦੀ ਮਿਹਰ ਦੇ ਜੋਗ ਇਸ ਵੇਲੇ ਉਹੋ ਹੀ ਹੈ।" ਮਹਾਰਾਜ ਦਾ ਹੁਕਮ ਹੋ ਗਿਆ। ਝੱਟ ਕੈਦੀ ਨੂੰ ਛੁਟਕਾਰੇ ਦੀ ਖ਼ੁਸ਼-ਖ਼ਬਰੀ ਸੁਣਾਈ ਗਈ ਅਰ ਮਹਾਰਾਜੇ ਦੇ ਪੇਸ਼ ਕੀਤਾ ਗਿਆ। ਆਪ ਨੇ ਹੱਸ ਕੇ ਪੁਛਿਆ, "ਕਿਉਂ ਭਈ ਅਜੇ ਸਿੱਧਾ ਹੋਇਆ ਹੈਂ ਕਿ ਨਹੀਂ ?' ਇਸ ਦੇ ਉੱਤਰ ਵਿਚ ਉਸ ਨੇ ਕੈਦਖਾਨੇ ਦਾ ਸਾਰਾ ਸਮਾਚਾਰ ਸੁਣਾ ਕੇ ਕਿਹਾ ਕਿ ਮਹਾਰਾਜ ਆਪ ਦੀ ਕ੍ਰਿਪਾ ਨਾਲ ਮੈਂ ਧਾੜਵੀ ਥੋਂ ਸਰਦਾਰ ਬਣਿਆ ਤੇ ਆਪ ਦੀ ਹੀ ਕੈਦ ਵਿਚ ਆਪਣੇ ਸੱਚੇ ਪਿਤਾ ਪਰਮੇਸ਼ੁਰ ਦੇ ਪ੍ਰੇਮ ਥੀਂ ਜਾਣੂ ਹੋਇਆ। ਹੁਣ ਮੈਨੂੰ ਸੱਚੀ ਖੁਸ਼ੀ ਪ੍ਰਾਪਤ ਹੈ, ਮੇਰਾ ਮਨ ਵਾਹਿਗੁਰੂ ਦੇ ਪ੍ਰੇਮ ਵਿਚ ਮਗਨ ਹੈ। ਇਸ ਕੈਦ ਥੀਂ ਭੀ ਉਸੇ ਦੀ ਬਿਅੰਤ ਦਇਆ ਨਾਲ ਖਲਾਸੀ ਹੋਈ ਹੈ ਤੇ ਅੰਤ ਨੂੰ ਬੀ ਮਹਾਂ ਭੌਜਲ ਥੋਂ ਉਸ ਨੇ ਛੁਟਕਾਰਾ ਬਖਸ਼ਣਾ ਹੈ। ਜਿਹਾ ਕੁ ਵਾਕ ਹੈ:—

ਭਉਜਲੁ ਬਿਖਮੁ ਅਸਗਾਹੁ ਗੁਰ ਸਬਦੀ ਪਾਰਿ ਪਾਹਿ ॥

ਮਹਾਰਾਜਾ ਇਹ ਗੱਲਾਂ ਸੁਣਕੇ ਵੱਡਾ ਪ੍ਰਸੰਨ ਹੋਇਆ, ਅਰ

ਉਸ ਨੂੰ ਫੇਰ ਸਰਦਾਰੀ ਦੇਣ ਲੱਗਾ, ਪਰ ਉਸ ਨੇ ਨੱਕ ਨਾ ਧਰਿਆ (ਭਾਵ ਸਰਦਾਰੀ ਲੈਣੀ ਪ੍ਰਵਾਨ ਨਾ ਕੀਤੀ) ਅਰ ਇਹ ਕਹਿ ਕੇ ਚਲਾ ਗਿਆ:—

"ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥"

ਪਿਆਰੇ ਪਾਠਕੋ ! ਰਤਾ ਸੋਚੋ ਕਿ ਪਰਮੇਸ਼ੁਰ ਪੁਰ ਨਿਸ਼ਚਾ ਕਰਨਾ ਤੇ ਉਸ ਦੀ ਸੇਵਾ ਵਿਚ ਪ੍ਰਾਰਥਨਾ ਕਰਨੀ, ਮਨ ਨੂੰ ਕਿੱਡੇ ਸ਼ਾਂਤਦਾਇਕ ਹਨ। ਦੁਖ, ਸੰਕਟ, ਕਸ਼ਟ ਕੁਝ ਬੀ ਦੁਖਦਾਈ ਨਹੀਂ ਭਾਸਦੇ। ਕਦੀ ਕਿਸੇ ਮਨਮਤੀਏ ਦੀ ਇਸ ਗੱਲ ਪੁਰ ਨਾ ਪਤੀਆ ਕਰੋ ਕਿ "ਪ੍ਰਾਰਥਨਾ ਕਰਨੀ ਵਿਅਰਥ ਹੈ", ਸਦਾ ਇਸ ਗੱਲ ਨੂੰ ਚੇਤੇ ਰਖੋ ਕਿ ਰੱਬ ਸਾਡਾ ਦਇਆਲੂ ਪਿਤਾ ਹੈ ਤੇ ਅਸੀਂ ਭੁੱਲਣਹਾਰ ਪੁਤ੍ਰ ਹਾਂ:—

"ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ॥
ਕਰਿ ਉਪਦੇਸੁ ਝਿੜਕੇ ਬਹੁਭਾਤੀ ਬਹੁੜਿ ਪਿਤਾ ਗਲਿ ਲਾਵੈ ॥"

ਪਰਮੇਸਰੁ ਸਾਡੇ ਨਾਲ ਪ੍ਰੇਮ ਕਰਦਾ ਹੈ ਅਰ ਉਸ ਨੂੰ ਪ੍ਰਾਪਤ ਕਰਨ ਦੀ ਕੁੰਜੀ ਬੀ ਉਸ ਨਾਲ ਪ੍ਰੇਮ ਕਰਨਾ ਹੈ। ਦਸਮ ਗੁਰੂ ਜੀ ਦਾ ਵਾਕ ਹੈ:—

"ਸਾਚ ਕਹੌਂ ਸੁਨ ਲੇਹੁ ਸਭੈ,
ਜਿਨ ਪ੍ਰੇਮ ਕੀਓ ਤਿਨਹੀ ਪ੍ਰਭੁ ਪਾਇਓ ॥"

ਇਹ ਦੁਨੀਆ ਥੋੜੇ ਦਿਨ ਹੈ,ਅੰਤ ਨੂੰ ਪਰਮੇਸ਼ੁਰ ਦੀ ਦਰਗਾਹੇ ਚਲਣਾ ਹੈ, ਜਿਥੇ ਭਲੇ ਬੁਰੇ ਕੰਮਾਂ ਦਾ ਨਿਸਤਾਰਾ ਹੋਣਾ ਹੈ। ਜਾਂ ਸਦਾ ਦੀ ਖੁਸ਼ੀ ਜਾਂ ਚੁਰਾਸੀ ਲੱਖ ਜੂਨ ਦਾ ਨਰਕ । ਤਾਂ ਤੇ ਭਲਾ ਇਹ ਹੈ ਕਿ ਉਸ ਪਾਪੀ ਵਾਂਗੂ ਇਸੇ ਜਗਤ ਵਿਚ ਪਿਤਾ ਥੋਂ ਪਾਪ ਬਖਸ਼ਾ ਕੇ ਕੁਝ ਭਜਨ ਰੂਪੀ ਖੇਪ ਲੱਦ ਲਓ। ਜਗਤ ਦਾ ਵਿਹਾਰ ਸ਼ੁੱਧ ਰਖੋ ਤੇ ਮਨ ਕਰਤਾਰ ਵਲ ਰੱਖੋ ਅਰ ਸਦੀਵ ਇਹ ਪ੍ਰਾਰ-ਥਨਾ ਕਰੋ:—

ਬਿਲਾਵਲੁ ਮਹਲਾ ੫ ॥

ਰਾਖਹੁ ਅਪਨੀ ਸਰਨਿ ਪ੍ਰਭ ਮੋਹਿ ਕਿਰਪਾ ਧਾਰੇ ॥ ਸੇਵਾ ਕਛੂ ਨ ਜਾਨਊ ਨੀਚੁ ਮੂਰਖਾਰੇ ॥ ੧ ॥ ਮਾਨੁ ਕਰਉ ਤੁਧੁ ਊਪਰੇ ਮੇਰੇ ਪ੍ਰੀਤਮ ਪਿਆਰੇ ॥ ਹਮ ਅਪਰਾਧੀ ਸਦ ਭੂਲਤੇ ਤੁਮ੍ ਬਖਸਨਹਾਰੇ ॥ ੧ ॥ ਰਹਾਉ ॥ ਹਮ ਅਵਗਨ ਕਰਹ ਅਸੰਖ ਨੀਤਿ ਤੁਮ੍ ਨਿਰਗੁਨ ਦਾਤਾਰੇ ॥ ਦਾਸੀ ਸੰਗਤਿ ਪ੍ਰਭੂ ਤਿਆਗਿ ਏ ਕਰਮ ਹਮਾਰੇ ॥ ॥ ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ ਹਮ ਅਕਿਰਤਘਨਾਰੇ ॥ ਲਾਗਿ ਪਰੇ ਤੇਰੇ ਦਾਨ ਸਿਉ ਨਹ ਚਿਤਿ ਖਸਮਾਰੇ ॥ ੩ ॥ ਤੁਝ ਤੇ ਬਾਹਰਿ ਕਿਛੁ ਨਹੀ ਭਵ ਕਾਟਨਹਾਰੇ ॥ ਕਹੁ ਨਾਨਕ ਸਰਣਿ ਦਇਆਲ ਗੁਰ ਲੇਹੁ ਮੁਗਧ ਉਧਾਰੇ ॥੪॥੪॥੩੪॥

ਮਾਝ ਮਹਲਾ ੫ ॥

ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥ ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ ॥ ੧ ॥ ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ ॥ ਤੂੰ ਮੇਰੀ ਓਟ ਤੂੰ ਹੈ ਮੇਰਾ ਮਾਣਾ ॥ ਤੁਝ ਬਿਨੁ ਦੂਜਾ ਅਵਰੁ ਨ ਕੋਈ ਸਭੁ ਤੇਰਾ ਖੇਲੁ ਅਖਾੜਾ ਜੀਉ ॥ ਜੀਅ ਜੰਤੁ ਸਭਿ ਤੁਧੁ ਉਪਾਏ ॥ ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ ॥ ਸਭ ਕਿਛੁ ਕੀਤਾ ਤੇਰਾ ਹੋਵੈ ਨਾਹੀ ਕਿਛੁ ਅਸਾੜਾ ਜੀਉ ॥ ੩ ॥ ਨਾਮੁ ਧਿਆਇ ਮਹਾ ਸੁਖੁ ਪਾਇਆ ॥ ਹਰਿ ਗੁਣ ਗਾਇ ਮੇਰਾ ਮਨੁ ਸੀਤਲਾਇਆ ॥ ਗੁਰਿ ਪੂਰੈ ਵਜੀ ਵਾਧਾਈ ਨਾਨਕ ਜਿਤਾ ਬਿਖਾੜਾ ਜੀਉ ॥ ੪ ॥ ੨੪ ॥ ੩੧ ॥

—:o:—

# ੪. ਬਾਬੀ ਰਕਤ ਦੇਵ

ਇਕ ਦੂਰ ਪਿੰਡ ਵਿਚ ਰਕਤ ਦੇਵ ਨਾਮ ਦਾ ਸਾਧੂ ਰਹਿੰਦਾ ਸੀ। ਇਹ ਅਨੇਕ ਪ੍ਰਕਾਰ ਦੇ ਤਪ ਕਰਦਾ ਸੀ। ਹਰ ਕਿਸਮ ਦੇ ਆਸਣ ਲਗਾਉਣੇ, ਪ੍ਰਾਣਾਯਾਮ ਕਰਨਾ ਅਤੇ ਹੋਰ ਹਠ ਯੋਗ ਦੇ ਸਾਧਨ ਇਸ ਦੇ ਸੁਭਾਵ-ਭੂਤ ਹੋ ਗਏ ਸਨ। ਇਕ ਦਿਨ ਜੇਠ ਦੇ ਮਹੀਨੇ ਦੁਪਹਿਰ ਵੇਲੇ ਧੁਪ ਵਿਚ ਇਹ ਆਸਣ-ਦ੍ਰਿੜ ਬੈਠਾ ਸੀ, ਕਿ ਇਸ ਨੂੰ ਐਉਂ ਲਗਾ ਕਿ ਸਰੀਰ ਨੂੰ ਅੱਗ ਲਗ ਪਈ ਹੈ ਤੇ ਲੂਆਂ ਵਿਚੋਂ ਚਿਣੰਗਾਰੀਆਂ ਫੁਟ ਰਹੀਆਂ ਹਨ।

ਰਕਤ ਦੇਵ ਆਪਣੇ ਆਸਣ ਤੋਂ ਘਬਰਾ ਕੇ ਉਠਿਆ। ਸਾਰੇ ਪਿੰਡੇ ਉਤੇ ਹੱਥ ਫੇਰਕੇ ਦੇਖਿਆ, ਕੋਈ ਅੱਗ ਨਹੀਂ ਸੀ, ਨਾ ਹੀ ਕੋਈ ਲੂੰ ਝੁਲਸਿਆ ਸੀ। ਥੋੜਾ ਠੰਡਾ ਹੋਣ ਲਈ ਰਕਤ ਦੇਵ ਆਪਣੀ ਹਨੇਰੀ ਕੁਟੀਆ ਵਿਚ ਜਾ ਬੈਠਾ। ਜਾਂ ਅੱਖ ਮੀਟੀ ਸੂ ਤਾਂ ਅੰਦਰ ਚਾਨਣਾ ਦਿੱਸਣ ਲਗਾ, ਹਰ ਇਕ ਨਾੜੀ ਵਿਚੋਂ ਚਿਣੰਗਾਰੀ ਫੁਟਦੀ ਨਜ਼ਰ ਪਈ, ਸਿਰ ਵਿਚ ਐਉਂ ਲਗਾ ਕਿ ਆਤਸ਼ਬਾਜ਼ੀ ਦਾ ਅਨਾਰ ਚਲ ਰਿਹਾ ਹੈ। ਫੇਰ ਅੱਖ ਖੋਲ੍ਹ ਦਿੱਤੀ, ਕੋਠੜੀ ਵਿਚ ਹਨੇਰਾ ਸੀ, ਸਲ੍ਹਾਬੇ ਦੀ ਬੂ ਸੀ, ਗਿੱਲੀ ਠੰਡ ਸੀ।

ਰਕਤ ਦੇਵ ਲਈ ਮੁਸ਼ਕਲ ਬਣ ਗਈ, ਅੱਖ ਖੋਲ੍ਹੇ ਤਾਂ ਧੁੰਦਲਾ ਹਨੇਰਾ ਦਿੱਸਦਾ ਸੀ। ਦੁਪਹਿਰ ਵੇਲੇ ਵੀ ਚੀਜ਼ਾਂ ਸਾਫ ਨਹੀਂ ਦਿਸਦੀਆਂ ਸਨ। ਐਉਂ ਲਗਦਾ ਸੀ ਸੱਭਾਂ ਦੇ ਪਰਛਾਵੇਂ ਹਿਲਜੁਲ ਰਹੇ ਹਨ। ਇਹ ਤਾਂ ਖੁੱਲ੍ਹੀ ਅੱਖ ਵੇਲੇ ਹਾਲ ਸੀ। ਮੀਟੀ ਅੱਖ ਵੇਲੇ ਅੰਦਰ ਲੋ ਦਿੱਸਦੀ ਸੀ, ਕੁਛ ਚਿਣੰਗਾਰੀਆਂ ਲਿਸ਼ਕ ਉਠਦੀਆਂ, ਫੇਰ ਖ਼ੂਨ ਦਾ ਭਖਦਾ ਲਾਲ ਰੰਗ ਨਾੜਾਂ ਵਿਚ ਚਲਦਾ ਭਾਸਣ ਲੱਗ ਜਾਂਦਾ ਸੀ।

ਕਈ ਵਰ੍ਹੇ ਬੀਤ ਗਏ, ਅਨੇਕ ਹੋਰ ਸਾਧਨ ਕੀਤੇ, ਕਈ

ਸਿੱਧੀਆਂ ਵੱਸ ਕੀਤੀਆਂ। ਇਕ ਦਿਨ ਰਕਤ ਦੇਵ ਨੂੰ ਐਉਂ ਝੌਲਾ ਪਿਆ ਕਿ ਮਾਂ ਕੋਲ ਖੜੋਤੀ ਹੈ। ਉਹ ਸੁਪਨੇ ਵਿਚ ਹੀ ਹੈਰਾਨ ਜਿਹਾ ਹੋ ਗਿਆ। ਮਾਂ ਮੋਈ ਨੂੰ ਉਮਰ ਲੰਘ ਚੁਕੀ ਸੀ। ਹੁਣ ਇਹ ਪਰਛਾਵੇਂ ਵਾਕੁਣ ਸੁੱਕੀ ਹੋਈ ਮਾਂ ਫੇਰ ਉਸ ਦੇ ਪਾਸ ਖੜੀ ਸੀ ਤੇ ਕਹਿ ਰਹੀ ਸੀ:—

"ਬੱਚਾ, ਘਬਰਾ ਨਾ, ਤੇਰੀ ਇਛਾ ਪੂਰੀ ਹੋ ਗਈ। ਮੈਂ ਅੰਨ੍ਹੀ ਸਾਂ, ਤੂੰ ਮੇਰੇ ਇਲਾਜ ਲਈ ਜੋਗੀਆਂ ਕੋਲ ਜਾਂਦਾ ਸੈਂ, ਮੈਨੂੰ ਹੀ ਅੱਖਾਂ ਦੇਣ ਲਈ ਤੂੰ ਸੰਨਿਆਸੀਆਂ ਮਗਰ ਫਿਰਦਾ ਸੈਂ। ਮੈਨੂੰ ਹੀ ਨੈਣ ਦੇਣ ਲਈ ਤੂੰ ਸਿੱਧਾਂ ਦੀਆਂ ਕੰਦਰਾਂ ਵਿਚ ਵੜਿਆ ਰਹਿੰਦਾ ਸੈਂ। ਤੂੰ ਏਸ ਤਰ੍ਹਾਂ ਘਰੋਂ ਉੱਜੜ ਗਿਓਂ, ਮੈਂ ਮਰ ਗਈ, ਅੰਨ੍ਹੀ ਹੀ ਮਰ ਗਈ; ਤੂੰ ਭੁੱਲ ਗਿਓਂ ਕਿ ਕਿਸ ਖ਼ਾਤਰ ਤਪ ਕੀਤੇ, ਤੇ ਕਿਸ ਲਈ ਘਾਲਾਂ ਘਾਲੀਆਂ। ਤੂੰ ਸੂਰਜ ਦੇ ਸਾਮ੍ਹਣੇ ਆਸਣ ਜਮਾਕੇ ਬੈਠਣ ਨਾਲ ਆਪਣੀਆਂ ਅੱਖਾਂ ਵਿਗਾੜ ਲਈਆਂ ਹਨ, ਪਰ ਤੇਰੇ ਖ਼ੂਨ ਵਿਚ ਉਸ ਦਾ ਚਾਨਣ ਵੜ ਗਿਆ ਹੈ ਜੋ ਮੁੜ ਅੰਨ੍ਹੀਆਂ ਅੱਖਾਂ ਦੀ ਜੋਤਿ ਹਰੀ ਕਰ ਸਕਦਾ ਹੈ। ਲੈ ਬੱਚਾ, ਇਹ ਸੂਈ ਲੈ, ਤੇ ਆਪਣੀ ਉਂਗਲ ਵਿਚੋਂ ਇਕ ਤੁਪਕਾ ਲਹੂ ਦਾ ਕੱਢ ਲੈ, ਮਾਂ ਦੀਆਂ ਅੱਖਾਂ ਉਤੇ ਇਹ ਤੁਪਕਾ ਲਾ ਦੇਹ, ਇਕੋ ਤੁਪਕਾ, ਕਿ ਉਸ ਦੇ ਤਿਹਾਏ ਨੈਣ ਖੁਲ੍ਹ ਜਾਣ, ਉਹ ਦਿਲ ਭਰਕੇ ਤੈਨੂੰ ਦੇਖ ਲਵੇ ਤੇ ਜਨਮਾਂ ਜਨਮਾਂ ਦੀ ਸੱਧਰ ਲਾਹ ਲਵੇ।"

ਰਕਤ ਦੇਵ ਦੀ ਜਾਗ ਖੁੱਲ੍ਹ ਗਈ, ਉਹ ਘਬਰਾ ਗਿਆ, ਬਉਰਾ ਗਿਆ, ਐਧਰ ਉਧਰ ਦੌੜਨ ਲੱਗਾ। ਦੂਜੇ ਪਿੰਡ ਵਿਚ ਇਕ ਅੰਨ੍ਹਾ ਰਹਿੰਦਾ ਸੀ, ਜਾ ਉਸ ਕੋਲ ਪਹੁੰਚਾ। ਕਿਕਰ ਦੀ ਇਕ ਸੂਲ ਮਾਰਕੇ ਆਪਣੀ ਜ਼ਖ਼ਮੀ ਚੀਚੀ ਅੰਨ੍ਹੇ ਦੀਆਂ ਝਿੰਮਣੀਆਂ ਉਤੇ ਫੇਰ ਦਿਤੀ ਸੂ। ਅੰਨ੍ਹੇ ਨੇ ਹਰੇਰਾਮ! ਹਰੇ ਰਾਮ ਕਰਦਿਆਂ ਅੱਖ ਖੋਲ੍ਹ ਦਿਤੀ।

ਰਕਤ ਦੇਵ ਖੁਸ਼ ਸੀ। ਉਸ ਦੇ ਡੌਲੇ ਫਰਕਦੇ ਸਨ, ਉਸ ਨੂੰ ਆਪਣੀਆਂ ਬਾਹਾਂ ਵਿਚ ਸ਼ਕਤੀ ਉਮਡਦੀ ਭਾਸਦੀ ਸੀ। ਉਸ ਨੂੰ

ਆਪਣੀਆਂ ਅੱਖਾਂ ਵਿਚ ਉਗ ਰਹੇ ਸੂਰਜ ਦੀ ਲਾਲੀ ਦੀ ਨਿੱਘ ਪ੍ਰਤੀਤ ਹੁੰਦੀ ਸੀ। ਉਸ ਨੂੰ ਆਪਣੀ ਜੀਭ ਉਤੇ 'ਵਰ ਦਾਤੀ' ਸਮ੍ਰੱਥਾ ਭੁੜਕ ਰਹੀ ਮਾਲੂਮ ਹੁੰਦੀ ਸੀ, ਜਿਸ ਨੂੰ ਜ਼ੋਰ ਨਾਲ ਦੰਦਾਂ ਵਿਚ ਦਬਾਈ ਰਖਣ ਦਾ ਉਹ ਯਤਨ ਕਰਦਾ ਰਹਿੰਦਾ ਸੀ। ਹਾਂ ਰਕਤ ਦੇਵ ਖੁਸ਼ ਸੀ। ਉਸ ਨੂੰ ਕਰਾਮਾਤ ਨਸੀਬ ਹੋ ਗਈ। ਉਸ ਦੀ ਘੋਰ ਤਪੱਸਯਾ ਫਲੀਭੂਤ ਹੋ ਗਈ। ਉਸ ਦੀ ਮਨੋਕਾਮਨਾ ਪੂਰੀ ਹੋ ਗਈ, ਉਸ ਨੂੰ ਸਿੱਧੀ ਪ੍ਰਾਪਤ ਹੋ ਗਈ।

ਰਕਤ ਦੇਵ ਹੁਣ ਜ਼ਮੀਨ ਉਤੇ ਟੁਰਨ ਵਾਲਾ ਮਨੁੱਖ ਨਹੀਂ ਸੀ। ਉਹ ਫਰਿਸ਼ਤਾ ਸੀ ਜੋ ਭੋਂ ਤੋਂ ਗਿੱਠ ਉੱਚਾ ਟੁਰਦਾ ਹੈ। ਉਹ ਹੁਣ ਉਤਸ਼ਾਹ ਭਰਪੂਰ ਦੇਉਤਾ ਸੀ, ਜਿਸ ਦੀ ਜੀਭ ਉਤੇ ਸੁਰੱਸਤੀ, ਅੱਖ ਵਿਚ ਸੂਰਜ ਤੇ ਬਾਂਹ ਵਿਚ ਚੰਡੀ ਦਾ ਭੁਜ-ਬਲ ਵਸਦਾ ਸੀ।

ਰਕਤ ਦੇਵ ਦੇ ਚੇਲੇ ਪਹਿਲੇ ਹੀ ਕਾਫ਼ੀ ਸਨ, ਹੁਣ ਹੋਰ ਵਾਧਾ ਹੋ ਗਿਆ। ਉਹ ਚੇਲੇ ਜੋ ਡੋਲਦੇ ਰਹਿੰਦੇ ਸਨ ਦ੍ਰਿੜ ਵਿਸ਼ਵਾਸੀ ਹੋ ਗਏ। ਉਸ ਦੀ ਕਰਾਮਾਤ ਦਾ ਖਲਕਾ ਮਚ ਗਿਆ। ਰਕਤ ਦੇਵ ਦੀ ਕੁਟੀਆ ਇਕ ਯਾਤ੍ਰਾ-ਅਸਥਾਨ ਬਣ ਗਈ। ਕਈ ਕਿਸਮ ਦੇ ਲੋਕ ਆਉਣ ਜਾਣ ਲਗ ਪਏ: ਕੁਛ ਸ਼ਰਧਾਲੂ, ਕੁਛ ਅੰਨ੍ਹੇ, ਕੁਛ ਤਮਾਸ਼ਬੀਨ। ਇਕ ਮੇਲਾ ਜਿਹਾ ਲੱਗਾ ਰਹਿੰਦਾ। ਇਕ ਦਿਨ ਰਕਤ ਦੇਵ ਦਾ ਜਨਮ ਉਤਸ਼ਵ ਮਨਾਇਆ ਜਾ ਰਿਹਾ ਸੀ। ਬਹੁਤ ਲੋਕ ਸ਼ਰਧਾ ਭਰਪੂਰ ਆ ਰਹੇ ਸਨ। ਜਨਮ ਦਿਨ ਦੀ ਢੋਂਡੀ ਬੜੀ ਦੂਰ ਦੂਰ ਤਕ ਪਿਟਾਈ ਜਾ ਚੁਕੀ ਸੀ। ਇਹ ਇਸ਼ਤਿਹਾਰਬਾਜ਼ੀ ਕਈ ਮਹੀਨਿਆਂ ਤੋਂ ਸ਼ੁਰੂ ਸੀ, ਜੋ ਇਕ ਦੂਜੇ ਤੋਂ ਵਧ ਚੜ੍ਹ ਕੇ ਚੇਲਿਆਂ ਵਲੋਂ ਪੂਰਨ ਉਤਸ਼ਾਹ ਵਿਚ ਕੀਤੀ ਗਈ ਸੀ।

ਕੋਈ ਸੋਚ ਨਹੀਂ ਸਕਦਾ ਕਿ ਇਸ ਸਮਾਗਮ ਉਪਰ ਕਿਤਨੀ ਜਨਤਾ ਇਕੱਠੀ ਹੋਈ। ਰਕਤ ਦੇਵ ਖੁਸ਼ੀ ਨਾਲ ਇਕ ਇਕ ਕਤਰਾ ਖ਼ੂਨ ਦਾ ਵੰਡ ਰਿਹਾ ਸੀ। ਲੈਣ ਵਾਲਿਆਂ ਦੀ ਗਿਣਤੀ ਵਧਦੀ ਜਾਂਦੀ ਸੀ। ਓਹ ਉਮਡ ਉਮਡ ਕੇ ਆ ਰਹੇ ਸਨ। ਮੰਗਤਿਆਂ ਦਾ

ਵਾਹੋ ਦਾਹੀ ਹੜ੍ਹ ਆ ਗਿਆ ਜੋ ਰਕਤ ਦੇਵ ਦੀ ਕੁਟੀਆ ਦੇ ਆਸੇ ਪਾਸੇ ਫੈਲ ਗਿਆ। ਆਵਾਜ਼ ਆ ਰਹੀ ਸੀ। ਐਉਂ ਲਗਦਾ ਸੀ ਬੱਦਲ ਦੀ ਗਰਜ ਵਿਚੋਂ ਘਨਘੋਰ ਸੱਦ ਉਠ ਰਹੀ ਹੈ 'ਬਾਬਾ ਇਕ ਤੁਪਕਾ ਖ਼ੂਨ'।

ਰਕਤ ਦੇਵ ਉਂਗਲਾਂ ਛਿੱਲੀ ਜਾਂਦਾ ਸੀ ਤੇ ਤੁਪਕੇ ਵੰਡੀ ਜਾਂਦਾ ਸੀ। ਉਂਗਲਾਂ ਰੱਤਹੀਨ ਹੋ ਗਈਆਂ ਤੇ ਸੁਕੀਆਂ ਭਿੰਡੀਆਂ ਵਾਕਣ ਆਕੜ ਗਈਆਂ। ਮੰਗ ਜਾਰੀ ਸੀ। ਉਹ ਹੋਰ ਵਧ ਰਹੀ ਸੀ। ਲੈਣ ਵਾਲੇ ਅੰਨ੍ਹੇ ਸਨ। ਤਮਾਸ਼ਬੀਨ ਹੱਸ ਰਹੇ ਸਨ। ਸੁਜਾਖੇ ਸ਼ਰਧਾ ਦੇ ਗੀਤ ਗਾ ਰਹੇ ਸਨ।

ਰਕਤ ਦੇਵ ਘਬਰਾ ਗਿਆ, ਹੁਣ ਕਰੇ ਤੇ ਕੀ ਕਰੇ, ਨੱਸਣ ਦਾ ਕੋਈ ਰਾਹ ਨਹੀਂ ਸੀ। ਕੰਨਾਂ ਵਿਚ ਆਵਾਜ਼ ਗੂੰਜ ਰਹੀ ਸੀ, 'ਬਾਬਾ ਇਕ ਤੁਪਕਾ', 'ਬਾਬਾ ਇਕ ਤੁਪਕਾ'। ਜਿਉਂ ਜਿਉਂ ਖ਼ੂਨ ਘਟਦਾ ਸੀ ਆਵਾਜ਼ ਉੱਚੀ ਤੇ ਤੀਬਰ ਹੁੰਦੀ ਜਾਂਦੀ ਸੀ। ਰਕਤਦੇਵ ਨੇ ਲਾਚਾਰ ਹੋਕੇ ਬਾਂਹ ਦੀ ਨਾੜ ਕੱਟੀ ਤੇ ਫੇਰ ਤੁਪਕਾ ਤੁਪਕਾ ਵੰਡਣ ਲਗ ਪਿਆ। ਕਤਰਾ ਕਤਰਾ ਖ਼ੂਨ ਵਗੀਂਦਾ ਵੰਡੀਦਾ ਜਾਂਦਾ ਸੀ, ਪਰ ਤੁਪਕਿਆਂ ਦੀ ਮੰਗ ਪੂਰੀ ਨਹੀਂ ਸੀ ਹੁੰਦੀ। ਬਾਂਹ ਸੁੱਕ ਗਈ, ਸਰੀਰ ਦਾ ਸਾਰਾ ਲਹੂ ਵਗ ਗਿਆ, ਦਿਲ ਦੀ ਹਰਕਤ ਬੰਦ ਹੋ ਗਈ। ਰਕਤ ਦੇਵ ਦਾ "ਖ਼ੂਨ" ਹੋ ਗਿਆ। ਲੱਖਾਂ ਹੀ ਅੰਨ੍ਹੇ ਆਏ ਹੋਏ ਨਿਰਾਸ਼ ਮੁੜ ਗਏ ਤੇ ਆਪਣੀ ਕਿਸਮਤ ਉਤੇ ਅਫ਼ਸੋਸ ਕਰਦੇ ਹੱਥ ਮਲਦੇ ਚਲੇ ਗਏ।

ਇਹ ਇਕ ਨਿਰੀ ਦਿਲ ਬਹਿਲਾਵੇ ਦੀ ਕਹਾਣੀ ਨਹੀਂ, ਨਾ ਹੀ ਇਹ ਕੇਵਲ ਹਮਦਰਦੀ ਦੀ ਇਕ ਵਿਅਰਥ ਉਕਸਾਹਟ ਜਨਕ ਘਟਨਾ ਹੈ। ਇਹ ਇਕ ਡੂੰਘੀ ਸੋਚ ਉਤਪਾਦਕ ਕਥਾ ਹੈ ਜੋ ਪਾਠਕਾਂ ਦੇ ਗੂੜ੍ਹ ਧਜਾਨ ਦੀ ਮੁਥਾਜ ਹੈ।

ਲੋੜ ਹੈ ਕਿ ਅਸੀਂ ਏਸ ਗੱਲ ਉਪਰ ਗੰਭੀਰ ਵਿਚਾਰ ਕਰੀਏ ਕਿ ਅਸੀਂ ਸਾਧਾਂ ਸੰਤਾਂ ਨੂੰ ਕਿਸ ਲਈ ਮਿਲਦੇ ਹਾਂ? ਕੀ ਸਾਡਾ

ਮੇਲ ਮਿਲਾਪ ਕਰਾਮਾਤਾਂ ਦੇ ਚਮਤਕਾਰ ਦੀ ਖਿੱਚ ਦੇ ਆਧਾਰ ਉਪਰ ਹੈ ? ਕੀ ਫਕੀਰਾਂ ਨੂੰ ਮਿਲਣਾ ਕੇਵਲ ਉਨ੍ਹਾਂ ਦੀ ਸਿੱਧੀ ਦੀ ਪ੍ਰਾਪਤੀ ਤੋਂ ਫਾਇਦਾ ਉਠਾਉਣ ਲਈ ਹੈ ? ਫੇਰ ਜ਼ਰੂਰਤ ਹੈ ਕਿ ਅਸੀਂ ਏਸ ਗੱਲ ਨੂੰ ਵੀ ਸੋਚੀਏ ਕਿ ਸਾਡੀ ਮੰਗ, ਚਾਹੇ ਉਹ ਕੇਵਲ ਇਕ ਤੁਪਕੇ ਮਾਤ੍ਰ ਲਈ ਹੀ ਹੋਵੇ, ਉਸ ਦਾ ਮਿਲਵਾਂ ਅਸਰ ਦੇਣ ਵਾਲੇ ਫਕੀਰ ਉਪਰ ਕੀ ਹੈ ?

ਉਪਰਲੇ ਪ੍ਰਸ਼ਨ ਬੜੇ ਗੰਭੀਰ ਹਨ। ਇਨ੍ਹਾਂ ਦੀ ਵਿਚਾਰ-ਧਾਰਾ ਨਾਲ ਇਕ ਵੱਡੀ ਪੁਸਤਕ ਰਚੀ ਜਾ ਸਕਦੀ ਹੈ। ਸੰਖੇਪ ਤੌਰ ਤੇ ਸਮਝਣ ਲਈ ਜੇ ਇਤਨੀ ਕੁ ਗੱਲ ਸਾਡੇ ਪੱਲੇ ਪੈ ਜਾਵੇ ਕਿ ਆਪਣੇ ਆਪ ਦੀ ਕੁਰਬਾਨੀ ਦੇ ਕੀ ਅਰਥ ਹਨ ਤੇ ਕਰਾਮਾਤ ਦਾ ਮੂਲਕ ਸਿਧਾਂਤ ਕੀ ਹੈ ਤਾਂ ਏਸ ਚਾਬੀ ਨਾਲ, ਏਸ ਮਾਸਟਰ ਕੁੰਜੀ (Master key) ਨਾਲ ਸਾਰੇ ਪ੍ਰਸ਼ਨਾਂ ਦੇ ਬੰਦ ਜੰਦਰੇ ਖੁਲ੍ਹ ਜਾਣਗੇ:—

ਕਰਾਮਾਤ ਬਾਬਤ ਏਮਰਸਨ (Emerson) ਨੇ ਕਿਹਾ ਸੀ:—

Self sacrifice is the real miracle
Out of which all reported miracles grow.

ਇਸ ਦਾ ਮਤਲਬ ਹੈ ਕਿ ਅਸਲੀ ਕਰਾਮਾਤ ਆਪਣੇ ਆਪੇ ਦੀ ਕੁਰਬਾਨੀ ਹੈ ਤੇ ਏਸ ਕੁਰਬਾਨੀ ਤੋਂ ਹੀ ਹੋਰ ਸਾਰੀਆਂ ਵਰਣਿਤ ਕਰਾਮਾਤਾਂ ਉਪਜਦੀਆਂ ਹਨ।

Self sacrifice ਦੇ ਅਰਥ ਹਨ ਆਪਾ ਵਾਰਨਾ। 'ਆਪਾ ਵਾਰਨ' ਵਿਚ ਦੋ ਚੀਜ਼ਾਂ ਹਨ: ਇਕ 'ਆਪਾ' ਤੇ ਦੂਜਾ 'ਵਾਰਨਾ'। ਪਹਿਲਾ ਸੁਆਲ ਇਹ ਪੈਦਾ ਹੁੰਦਾ ਹੈ ਕਿ 'ਆਪਾ' ਕੀ ਵਸਤੂ ਹੈ ? ਕੀ ਆਪਾ ਵਾਰਨ ਵਾਲਿਆਂ ਦੇ ਅੰਦਰ 'ਆਪੇ' ਦੇ ਸਰੂਪ ਦਾ ਪੂਰਾ ਅਹਿਸਾਸ ਹੈ ? ਕੀ ਉਹਨਾਂ ਨੂੰ ਆਪਣੇ 'ਆਪੇ' ਦਾ ਗਿਆਨ ਹੈ ? ਕੀ ਉਹ ਆਪਣੇ 'ਆਪੇ' ਦੇ ਆਪ ਮਾਲਕ ਹਨ ਕਿ ਉਸ ਨੂੰ ਵਾਰ

ਸਕਣ ? 'ਆਪੇ' ਨੂੰ 'ਵਾਰ' ਸਕਣਾ ਇਸ ਵਾਰਨ ਦੇ ਵੀ ਕੋਈ ਆਪਣੇ ਨਿਰਾਲੇ ਨਿਯਮ ਹੋਣੇ ਹਨ। 'ਆਪਾ' ਕੋਈ 'ਦੂਜੀ ਚੀਜ਼' ਨਹੀਂ ਜਿਸ ਨੂੰ ਕੋਈ ਜਣਾ ਵਾਰ ਸਕੇ। ਆਪਾ ਕੋਈ ਖ਼ੂਨ ਦਾ ਤੁਪਕਾ ਨਹੀਂ ਜਿਸ ਨੂੰ ਆਪ ਉਹ ਵੰਡ ਸਕੇ। 'ਦੂਜੀ ਚੀਜ਼' ਬਣਾ ਕੇ ਵੰਡਣ ਨਾਲ ਹੀ 'ਆਪਾ' ਆਪਾ ਨਹੀਂ ਰਹਿੰਦਾ ਫੇਰ ਆਪਾ ਵਾਰਨ ਦੇ ਮਾਇਨੇ ਕੀ ਹੋਏ ? ਕੀ ਦੁਨੀਆਂ ਵਿਚ ਕੋਈ ਸਾਹਿਤ ਐਸਾ ਹੈ ਜੋ ਇਸ ਗੱਲ ਉਪਰ ਰੌਸ਼ਨੀ ਪਾ ਸਕੇ ? ਹਾਂ ਬਹੁਤ ਕੁਛ ਹੈ ਪਰ ਪੰਜਾਬੀ ਪਾਠਕਾਂ ਲਈ ਸ੍ਰੀਮਾਨ ਭਾਈ ਵੀਰ ਸਿੰਘ ਜੀ ਨੇ ਬਹੁਤ ਕੰਮ ਕੀਤਾ ਹੈ। ਕਈ ਗੂੜ ਵਿਸ਼ਿਆਂ ਉਪਰ ਉਹਨਾਂ ਰੌਸ਼ਨੀ ਪਾਈ ਹੈ। ਕੀ ਇਨ੍ਹਾਂ ਪ੍ਰਸ਼ਨਾਂ ਦੇ ਉਤਰ ਲਈ ਵੀ ਕੋਈ ਰਮਜ਼ ਸੁੱਟੀ ਹੈ ? ਭਾਈ ਸਾਹਿਬ ਨੇ ਕਈ ਗਲਾਂ ਫੁਲਾਂ ਦੇ ਰੂਪਕ ਵਿਚ ਬਿਆਨ ਕੀਤੀਆਂ ਹਨ। ਓਹ ਖ਼ੁਦ ਫੁੱਲਾਂ ਦੀ ਬੋਲੀ ਸਮਝਦੇ ਸਨ। ਮੇਰਾ ਖਿਆਲ ਹੈ ਕਿ ਅਸਲੀ ਸ਼ਾਇਰ ਸਾਰੇ ਹੀ ਫੁਲਾਂ ਦੇ ਗੁਪਤ ਇਸ਼ਾਰੇ ਜਾਣਦੇ ਹਨ। ਕਈ ਲਿਖਾਰੀਆਂ ਨੇ ਤਾਂ ਇਹ ਵੀ ਕਿਹਾ ਹੈ ਕਿ ਲਫ਼ਜ਼ਾਂ ਦੀ ਬੋਲੀ ਨਾਲ ਅਸੀਂ ਆਪਣੇ ਭਾਵ ਪੂਰੇ ਦੱਸ ਹੀ ਨਹੀਂ ਸਕਦੇ ਜਿਹੜੇ ਕਿ ਫੁੱਲ ਆਪਣੀ 'ਚੁੱਪ ਬੋਲੀ' ਨਾਲ ਅਬੋਲੇ ਹੀ ਦੱਸ ਦੇਂਦੇ ਹਨ। ਟੌਮਸਮੂਰ ਨੇ ਲਿਖਿਆ ਹੈ:--

Yet No -- Not words, for they
But half can tell loves feeling,
Sweet flowers alone can say,
What passion fears revealing.

ਫੁੱਲਾਂ ਦੀ 'ਜੀਭ ਚੁੱਪ' ਕਿਸ ਤਰ੍ਹਾਂ ਅਬੋਲੇ ਹੀ ਬੋਲ ਰਹੀ ਹੈ ਏਸ ਲਈ ਭਾਈ ਸਾਹਿਬ ਦੀ ਹੇਠ ਲਿਖੀ ਕਵਿਤਾ ਪ੍ਰਸੰਗ ਅਨੁਕੂਲ ਹੈ--

## ਫੁਲ ਤੇ ਯੋਗੀ:–

ਖਿੜੇ ਫੁੱਲ ਨੂੰ ਧਿਆਨੀ ਸੀ ਇਕ ਧਿਆਨ ਨਾਲ ਪਿਆ ਭਰਦਾ,
ਅਸਾਂ ਪੁੱਛਿਆ: ਜੁੜੇ ਮਨਾਂ ! ਤੂੰ ਕਿਉਂ ਪਿਆ ਇਸ ਤੇ ਮਰਦਾ ?
ਕਹਿਣ ਲੱਗਾ: ਮੈਂ ਸੁਣਨੀਆਂ ਚਾਹਾਂ ਇਸ ਦੇ ਦਿਲ ਦੀਆਂ ਗੱਲਾਂ,
ਇਸ ਲਈ ਇਸ ਨੂੰ ਜੀਭ ਲਾਣ ਦਾ ਜਤਨ ਪਿਆ ਹਾਂ ਕਰਦਾ।

ਯੋਗੀ ਧਿਆਨ ਧਰੇਂਦਾ ਹੁੱਟਾ, ਪਰ ਫੁਲ ਜੀਭ ਨ ਪਾਈ,
'ਜੀਭ ਚੁੱਪ' ਤਾਂ ਬੋਲ ਰਹੀ ਸੀ ਜੋਗੀ ਨੂੰ ਨ ਦਿਸਾਈ।
ਕੂਕ ਕੂਕ ਸੁਹਣਾ ਪਿਆ ਆਖੇ "ਤਨ ਮਨ ਮੇਰਾ ਖੇੜਾ,
"ਖਿੜਨ ਖਿੜਾਵਨ ਬਾਝੋਂ ਸਾਨੂੰ ਹੋਰ ਸੁਰਤ ਨਹਿੰ ਕਾਈ"।

ਏਸ ਤਰ੍ਹਾਂ ਦੇ ਖਿੜੇ ਹੋਏ ਫੁਲ ਅਬੋਲ ਬੋਲੀ ਵਿਚ ਆਪਾ ਵਾਰਨ ਦੇ ਗੁੱਝੇ ਭੇਤ ਦੀ ਰਮਜ਼ ਵੀ ਲੁੱਟ ਰਹੇ ਹਨ। ਇਕ ਫੁਲ ਜਿਸ ਨੇ ਆਪਣੇ 'ਆਪੇ' ਦੇ ਸਰੂਪ ਨੂੰ ਵਿਕਾਸ ਦੁਆਰਾ ਪ੍ਰਤੱਖ ਕਰ ਲਿਆ ਹੈ ਦੇਖੋ ਉਹ ਆਪਣੀ 'ਜੀਭ ਚੁੱਪ' ਨਾਲ ਕਹਿ ਰਿਹਾ ਹੈ:–

ਡੋਡੀਆਂ ਖੇੜੇ ਲਜਾਇ ਮੈਂ ਸਾਰਾ ਖਿੜ ਪਿਆ,
ਮਹਿਕਿਆ ਮੁਸ਼ਕ ਮਚਾਇ ਤੇ ਲਪਟਾਂ ਛੱਡੀਆਂ,
ਹਾਂ ਹੁਣ ਜਦ ਲਪਟ ਉਡਾਇ ਮੈਂ ਡੁਲ੍ਹ ਡੁਲ੍ਹ ਪੈ ਰਿਹਾ
ਖੇੜਿਆਂ ਨਾਲ ਭਰਾਂਅ ਮੈਂ ਝੋਲੀਆਂ ਅੱਡੀਆਂ।

ਫੁੱਲ ਦੀ ਖੁਸ਼ਬੋ ਉਸ ਦਾ ਆਪਣਾ ਆਪਾ ਹੀ ਹੈ ! ਇਹ ਵੀ ਆਪਾ ਵਾਰ ਦਾ ਪਰਉਪਕਾਰ ਹੈ। ਪਰ ਇਸ ਦੀ ਸ਼ਕਲ ਕਿਤਨੀ ਸੁੰਦਰ ਹੈ। ਭਾਈ ਗੁਰਦਾਸ ਨੇ ਕਿਹਾ ਸੀ:–

ਹਉਂ ਤਿਸ ਦੇ ਚਉਖੰਨੀਐ ਪਰਉਪਕਾਰ ਕਰੇ ਰੰਗ ਮਾਣੈ ॥

ਆਪਾ ਵਾਰਨ ਵਾਲੇ ਨੂੰ ਨਾ ਧਨ ਦੀ ਲੋੜ ਹੈ, ਨਾ ਰਿਧੀਆਂ ਦੀ, ਨਾ ਸਿਧੀਆਂ ਦੀ, ਨਾ ਜੋਗ ਦੀ, ਨਾ ਤਪ ਦੀ; ਉਹਨਾਂ ਦਾ ਆਪਣੇ 'ਆਪੇ' ਦਾ ਵਿਕਾਸ ਹੀ ਉਹਨਾਂ ਨੂੰ ਆਪਾ ਵਾਰਨ ਲਈ

ਮਜਬੂਰ ਕਰ ਦਿੰਦਾ ਹੈ। ਓਹ ਇਸ ਨੂੰ ਵਾਰਨ ਬਗ਼ੈਰ ਰਹਿ ਹੀ ਨਹੀਂ ਸਕਦੇ। ਓਹ ਨਿਰਭਉ ਪਦ ਉਪਰ ਖੜੋਤੇ ਹੋਏ ਐਸ ਤਰ੍ਹਾਂ ਮਹਿਸੂਸ ਕਰਦੇ ਹਨ ਜੈਸਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਸੀ:

ਜਉ ਕਿਛ ਇੱਛ ਕਰਉ ਧਨ ਕੀ
ਤਉ ਚਲਿਓ ਧਨ ਦੇਸਨ ਦੇਸ ਤੇ ਆਵੈ।
ਔ ਕਿਛ ਰਿਧਿਨ ਸਿਧਿਨ ਪੈ
ਹਮਰੋ ਨਹੀਂ ਨੈਕ ਹੀਓ ਲਲਚਾਵੈ।
ਔਰ ਸੁਨੋ ਕੁਛ ਜੋਗ ਵਿਖੈ
ਕਹਿ ਕਉਣ ਦਿਤਉ ਤਪ ਕੈ ਤਨ ਤਾਵੈ।
ਜੂਝ ਮਰਉ ਰਣ ਮਹਿ ਤਜਿ ਭੈ,
ਤੁਮ ਤੇ ਪ੍ਰਭ ਸਿਆਮ ਇਹੈ ਵਰ ਪਾਵੈ!



# ੫. ਸੇਵ ਕਮਾਈ

## [ਉਥਾਨਕਾ]

ਭਾਈ ਮਨੋਰਾਜ ਸਿੰਘ ਬੜੇ ਸੱਜਣ ਪੁਰਸ਼ ਹਨ, ਕਿਸੇ ਦਾ ਬੁਰਾ ਨਹੀਂ ਚਿਤਵਦੇ ਪਰ ਆਪਣੇ ਰੰਗ ਵਿਚ ਹੱਸਦੇ ਰੋਂਦੇ ਦਿਨ ਗੁਜ਼ਾਰਦੇ ਹਨ। ਐਤਕੀਂ ਮਸੂਰੀ ਜਾਂਦੇ ਹੋਏ ਇਹ ਮੇਰੇ ਕੋਲ ਕੁਛ ਦਿਨ ਠਹਿਰੇ। ਇਕ ਦਿਨ ਸਵੇਰਸਾਰ ਇਨ੍ਹਾਂ ਅਪਣੀ ਹੱਡ ਬੀਤੀ ਸ਼ੁਰੂ ਕੀਤੀ ਤੇ ਦੱਸਣ ਲੱਗੇ ਕਿ ਕਿਸ ਤਰ੍ਹਾਂ ਹਿੰਦੂ ਘਰ ਵਿਚ ਇਹ ਜਨਮ ਤੋਂ ਹੀ ਸਿਖ ਪੈਦਾ ਹੋਏ। ਪਤਾ ਲਗਾ ਕਿ ਮਾਪਿਆਂ ਦੇ ਔਲਾਦ ਨਾ ਹੋਣ ਸਬਬ, ਪੁਤ੍ਰ ਨੂੰ ਸਿੱਖ ਬਨਾਉਣ ਦੀ ਸੁੱਖਣਾ ਨਾਲ ਪੈਦਾਇਸ਼ ਹੋਣ ਦੇ ਕਾਰਣ ਇਹ ਜਮਾਂਦਰੂ ਸਿਖ ਸਨ। ਮਨੋਰਾਜ ਸਿੰਘ ਨੇ ਫੇਰ ਇਹ ਕਿਹਾ: "ਮੈਂ ਅਪਣੀ ਜੀਵਨੀ ਲਿਖੀ ਹੈ, ਜੇ ਇਸ ਨੂੰ ਤੁਸੀਂ ਕੁਛ ਠੀਕ ਠਾਕ ਕਰ ਦਿਓ ਤਾਂ ਇਹ ਛਪਣ ਜੋਗੀ ਹੋ ਜਾਏ।" ਮੇਰੇ ਉੱਤਰ ਨੂੰ ਉਡੀਕਣ ਤੋਂ ਪਹਿਲੇ ਹੀ ਉਸ ਨੇ ਅਪਣੇ ਝੋਲੇ ਵਿਚੋਂ ਇਕ ਬਸਤਾ ਕੱਢਿਆ। ਫੁਲਿਆ ਹੋਇਆ ਕਾਗਜ਼ਾਂ ਦਾ ਪੁਲੰਦਾ ਦੇਖਕੇ ਮੈਂ ਸਹਿਮ ਗਿਆ! ਉਹਨਾਂ ਖੋਲ੍ਹਦਿਆਂ ਹੀ ਪੜ੍ਹਨਾ ਸ਼ੁਰੂ ਕੀਤਾ:-

"ਮੇਰੇ ਮਾਪੇ ਸਨਾਤਨੀ ਹਿੰਦੂ ਸਨ। ਮੇਰੇ ਪਿਤਾ ਕਾਂਸ਼ੀ ਨਾਥ ਜੀ ਵਜ਼ੀਰਾਬਾਦ ਦੇ ਰਹਿਣ ਵਾਲੇ ਸਨ ਤੇ ਮਾਤਾ ਕੁੰਜਾਹ ਦੀ ਸੀ। ਮੇਰਾ ਚਾਚਾ ਤੀਰਥ ਰਾਮ ਬੜਾ ਸੰਤ ਸੇਵੀ ਸੀ ਤੇ ਉਹ ਉਦਾਸੀ ਬਾਵੇ ਮਹੰਤ ਊਧੋ ਦਾਸ ਦਾ ਚੇਲਾ ਸੀ। ਮੇਰੀ ਵਾਹੀ ਲਾਹੌਰ ਵਿਚ ਚਿੜੀ ਮਾਰਾਂ ਦੇ ਮਹੱਲੇ ਦੇ ਚੌਧਰੀ ਸ੍ਰੀ ਚੰਡੀ ਪ੍ਰਸ਼ਾਦ.........।"

ਮੈਂ ਟੋਕ ਦਿਤਾ, ਤੇ ਕਿਹਾ ਕਿ ਤੁਹਾਡੀ ਜੀਵਨੀ ਤਾਂ 'ਕਥਾ ਸਾਗਰ' ਹੈ। ਐਸ ਵੇਲੇ ਏਸ ਨੂੰ ਰਹਿਣ ਦਿਓ ਰਾਤੀਂ ਫੁਰਸਤ ਵਕਤ ਦੇਖਾਂਗੇ। ਅੱਧੀ ਰਾਤ ਵੇਲੇ ਮੈਂ ਸਾਰੇ ਕਾਗਜ਼ਾਂ ਉਪਰ ਨਜ਼ਰ ਮਾਰੀ।

ਰਾਜੇ ਰਸਾਲੂ ਤੋਂ ਲੈਕੇ ਹੁਣ ਤਕ ਦੀ ਬੰਸਾਵਲੀ, ਭੂਮਿਕਾ ਵਿਚ ਦਿਤੀ ਹੋਈ ਸੀ।ਏਸ ਬੰਸ ਬ੍ਰਿਛ ਵਿਚੋਂ ਹੀ ਉਹਨਾਂ ਆਪਣੀ ਕੁਲ ਦੀ ਸ਼ਾਖ ਕੱਢੀ ਸੀ। ਸਾਰੀ ਪੁਸਤਕ ਵਿਚੋਂ ਤੀਜਾ ਧਿਆਇ ਸਿਖਿਆ-ਦਾਇਕ ਪ੍ਰਤੀਤ ਹੋਇਆ। ਅਗਲੇ ਦਿਨ ਮੈਂ ਮਨੋਰਾਜ ਸਿੰਘ ਕੋਲੋਂ ਇਸ ਧਿਆਇ ਦੀ ਨਕਲ ਕਰਵਾ ਲਈ।

ਭਾਈ ਮਨੋਰਾਜ ਸਿੰਘ ਜਦੋਂ ਮਸੂਰੀ ਤੋਂ ਮੁੜਿਆ ਤਾਂ ਮੈਂ ਤੀਜੇ ਧਯਾਯ ਨੂੰ ਠੀਕ ਕਰ ਰਖਿਆ ਸੀ। ਏਸਨੂੰ ਠੀਕ ਕਰਨਾ ਇਕ ਦਰਜ਼ੀ ਪੁਣੇ ਦਾ ਕੰਮ ਸੀ, ਕੁਛ ਐਸ ਤਰ੍ਹਾਂ ਦਾ ਜਿਸ ਤਰ੍ਹਾਂ ਦਾ ਕਿ ਕਿਸੇ ਪੁਰਾਣੇ ਚੋਗੇ ਤੋਂ ਇਕ ਨਵੀਂ ਵਜ਼੍ਹਾ ਦਾ ਫਿੱਟ ਕੋਟ ਬਨਾਉਣਾ ਪੈਂਦਾ ਹੈ। ਏਸ ਉਧੇੜਨ, ਵੇਤਰਨ ਤੇ ਬਖੀਏ ਟਾਂਕਣ ਵਿਚ ਤੀਜੇ ਧਯਾਯ ਦੇ ੧੪ ਕਾਂਡ ਹੋ ਗਏ। ੧੫ਵਾਂ ਕਾਂਡ ਹੁਣ ਮੇਰੇ ਕਹਿਣ ਉਪਰ ਮਨੋਰਾਜ ਸਿੰਘ ਨੇ ਨਵਾਂ ਲਿਖ ਦਿਤਾ ਹੈ।

ਐਸ ਤਰ੍ਹਾਂ ੧੫ ਕਾਂਡਾਂ ਵਿਚ ਮੁਕੰਮਲ ਮਜ਼ਮੂਨ; ਜਿਸ ਦਾ ਨਾਮ 'ਸੇਵ ਕਮਾਈ' ਹੈ, ਪਾਠਕਾਂ ਦੀ ਭੇਟਾ ਹੈ। ਜਿਨ੍ਹਾਂ ਪਾਠਕਾਂ ਨੂੰ ਏਸ ਮਜ਼ਮੂਨ ਦੀ ਗੰਭੀਰ ਵੀਚਾਰ ਦਾ ਅਵਸਰ ਮਿਲ ਜਾਏ, ਉਹਨਾਂ ਨੂੰ ਪਰਤੱਖ ਹੋ ਜਾਏਗਾਕਿ ਸ੍ਰੀਗੁਰੂ ਨਾਨਕ ਸਾਹਿਬ ਦੇ ਸੇਵਾ ਸਿਧਾਂਤ ਵਿਚ ਕੀ ਖ਼ੂਬਸੂਰਤੀ ਹੈ। ਇਹ ਵੀ ਪ੍ਰਗਟ ਹੋ ਜਾਇਗਾ ਕਿ ਗੁਰਮਤਿ ਦੇ ਪ੍ਰੇਮ ਸੇਵਾ ਦੇ ਆਦਰਸ਼ ਨੂੰ ਧਾਰਨ ਨਾਲ ਜੋ 'ਸਮਦ੍ਰਿਸ਼ਟੀ' ਪੈਦਾ ਹੁੰਦੀ ਹੈ ਉਹ ਵੇਦਾਂਤ ਦੀ ਸਮਦ੍ਰਿਸ਼ਟੀ ਕੋਲੋਂ ਕਿਸ ਤਰ੍ਹਾਂ ਵਿਲੱਖਣ ਹੈ। ਇਹ ਵੀ ਗੱਲ ਸਹੀ ਹੋ ਜਾਏਗੀ ਕਿ ਸਿਖ ਸੰਤਾਂ ਨੇ ਸੇਵਾ ਨੂੰ ਕੇਵਲ ਇਖ਼ਲਾਕੀ ਪਹਿਲੂ ਤੋਂ ਹੀ ਨਹੀਂ ਗ੍ਰਹਿਣ ਕੀਤਾ,ਸਗੋਂ ਇਸ ਨੂੰ ਆਪਣੇ ਨਿਜੀ ਧਯਾਨੀ ਜੀਵਨ ਤੋਂ ਇਕ ਅਤਿ ਜ਼ਰੂਰੀ ਦਾਰਸ਼ਨਿਕ ਥੁੜ ਨੂੰ ਪੂਰਾ ਕਰਨਹਾਰਾ ਅਧ੍ਯਾਤਮਿਕ ਅੰਗ ਸਮਝਕੇ ਅਮਲੀ ਵਰਤੋਂ ਵਿਚ ਲਿਆਂਦਾ ਹੈ। ਇਨ੍ਹਾਂ ਨੁਕਤਿਆਂ ਉਪਰ ਰੌਸ਼ਨੀ ਪਾਉਂਦਾ ਹੋਇਆ ਇਹ ਮਜ਼ਮੂਨ ਇਕ ਝਾਕੀ ਹੈ ਉਹਨਾਂ ਬੰਦਿਆਂ ਦੇ ਕਰਣੀ ਕਰਤੱਵ ਦੀ, ਜਿਨ੍ਹਾਂ ਆਪਣੀਆਂ ਜ਼ਿੰਦਗੀਆਂ

ਨੁਛਾਵਰ ਕੀਤੀਆਂ ਏਸ ਅਸੂਲ ਦੀ ਧਾਰਨਾ ਵਿਚ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਸਾਰ ਅਗੇ ਰਖਿਆ ਸੀ:-

ਵਿਚਿ ਦੁਨੀਆ ਸੇਵ ਕਮਾਈਐ ॥
ਤਾ ਦਰਗਹ ਬੈਸਣੁ ਪਾਈਐ ॥

[ਸਿਰੀ ਰਾਗੁ ਮਃ ੧

## ੧.

ਹਰਦੁਆਰ ਤੋਂ ਰਿਖੀਕੇਸ਼ ਵਲ ਸੜਕੋ ਸੜਕ ਚਲੀਏ ਤਾਂ ਰਾਹ ਵਿਚ ਇਕ ਘਨਾ ਜੰਗਲ ਪੈਂਦਾ ਹੈ, ਜਿਸ ਨੂੰ 'ਮੋਤੀ ਚੂਰ' ਦਾ ਬਨ ਕਹਿੰਦੇ ਹਨ। ਇਹ ਜੰਗਲ ਪਾਰ ਕਰਦਿਆਂ ਹੀ ਇਕ ਨਦੀ ਆਉਂਦੀ ਹੈ ਜਿਸ ਦਾ ਨਾਮ 'ਸਸੂਆ' ਹੈ। ਇਸ ਉਪਰ ਇਕ ਤੰਗ ਜੇਹਾ ਪੁਲ ਹੈ। ਪੁਲ ਤੋਂ ਹੇਠਾਂ ਉਤਰ ਜਾਓ ਤਾਂ ਨਿਰਮਲ ਜਲ ਦੀ ਧਾਰਾ ਲਗਾਤਾਰ ਵਹਿ ਰਹੀ ਮਿਲਦੀ ਹੈ।

ਇਕ ਦਿਨ ਕੀ ਹੋਇਆ ਕਿ ਮੈਂ ਸਸੂਆ ਦੇ ਕੰਢੇ ਕੰਢੇ ਦੱਖਣ ਰੁਖ ਚਲਦਾ ਚਲਦਾ ਚਲਾ ਗਿਆ । ਅਗੇ ਕੀ ਦੇਖਿਆ ਕਿ ਪਾਣੀ ਦੇ ਵਿਚਕਾਰ ਇਕ ਬਰੇਤੀ ਹੈ । ਇਸ ਟਿਕਾਣੇ ਨਦੀ ਦੇ ਦੋ ਨਾਲੇ ਬਣ ਗਏ ਹਨ ਜੋ ਬਰੇਤੀ ਦੇ ਸੱਜੇ ਖੱਬੇ ਵਲੇਵਾਂ ਪਾ ਕੇ ਚਲ ਰਹੇ ਹਨ। ਬਰੇਤੀ ਵਿਚਕਾਰ ਇਕ ਉੱਚਾ ਟਿੱਬਾ ਸੀ। ਉਸ ਉਪਰ ਛੋਟੇ ਵੱਡੇ ਪੱਥਰ ਸਨ । ਹੁਣ ਲੌਢਾ ਵੇਲਾ ਸੀ, ਢਲਦੇ ਸੂਰਜ ਦੀਆਂ ਕਿਰਣਾਂ ਤਿਰਛੀਆਂ ਪੈ ਰਹੀਆਂ ਸਨ । ਬਰੇਤੀ ਨਿਰਾਲੀ ਛਟਾ ਵਿਚ ਚਮਕ ਰਹੀ ਸੀ। ਪੀਲੀਆਂ ਕਿਰਣਾਂ ਜੰਗਲ ਦੀ ਹਰਿਆਈ ਵਿਚੋਂ ਛਣਕੇ ਕਈ ਪ੍ਰਕਾਰ ਦੇ ਵਰਣ ਧਾਰਨ ਕਰ ਰਹੀਆਂ ਸਨ ; ਇਨ੍ਹਾਂ ਦੇ ਲਿਸ਼ਕਵੇਂ ਅਕਸ ਹੇਠ ਟਿੱਬੇ ਦੇ ਪੱਥਰ ਰੰਗ ਬਰੰਗੀ ਭੜਕ ਵਿਚ ਜਗ ਰਹੇ ਸਨ। ਬਰੇਤੀ ਵਲ ਪਿੱਠ ਕਰਕੇ ਜਦ ਮੈਂ ਮੁੜ ਕੰਢੇ ਵਲ ਤੱਕਿਆ ਤਾਂ ਨੇੜੇ ਹੀ ਇਕ ਫੂਸ ਦੀ ਝੌਂਪੜੀ ਦਿੱਸੀ, ਜਿਸ ਦੇ ਪਿਛਲੇ ਪਾਸੇ ਕਮਾਦ ਦੀ ਤਿਆਰ ਖੇਤੀ

ਨਜ਼ਰ ਆਈ। ਗੰਨੇ ਦੇ ਲਾਲਚ ਨੇ ਮੈਨੂੰ ਆਪਣੇ ਵਲ ਖਿੱਚ ਲਿਆ, ਪਰ ਝੌਂਪੜੀ ਦੇ ਕੋਲੋਂ ਲੰਘਦਿਆਂ ਜ਼ਰਾ ਠਿਠੰਬਰ ਗਿਆ। ਇਕ ਅਧਖੜ ਇਸਤ੍ਰੀ ਚੌਕੜੀ ਮਾਰਕੇ ਬੈਠੀ ਹੋਈ ਸੀ। ਉਸ ਦੇ ਕੇਸ਼ ਖੁੱਲ੍ਹੇ ਗਲੇ ਉੱਪਰ ਲਟਕ ਰਹੇ ਸਨ। ਉਸ ਦੇ ਨੈਣ ਅਧਮੀਟੇ ਸਨ। ਉਹ ਟਿੱਬੇ ਵਲ ਮੂੰਹ ਕਰਕੇ ਬੈਠੀ ਸੀ। ਮੈਂ ਵੀ ਹੈਰਾਨੀ ਦਾ ਸਾਹ ਰੋਕਕੇ ਦਮਬਖ਼ੁਦ ਜਿਵੇਂ ਸਾਂ ਖੜੋਤਾ ਰਹਿ ਗਿਆ। ਕੁਛ ਸਮਾਂ ਏਸ ਤਰ੍ਹਾਂ ਬੀਤ ਗਿਆ। ਪਿਛਲੇ ਪਾਸਿਓਂ ਪੈਰਾਂ ਦੀ ਆਹਟ ਆਈ, ਵੇਖਿਆ, ਇਕ ਆਦਮੀ ਨੇ ਆਕੇ ਕਮਾਦ ਦੀ ਪੰਡ ਸਿਰੋਂ ਲਾਹਕੇ ਝੌਂਪੜੀ ਦੇ ਲਾਗੇ ਸੁੱਟੀ ਹੈ। ਇਹ ਆਦਮੀ, ਜਿਸ ਦਾ ਨਾਮ ਪਿਛੋਂ ਪਤਾ ਲਗਾ ਕਿ 'ਧੰਨਾ ਸਿੰਘ' ਸੀ, ਕੋਈ ਢਲਵੀਂ ਉਮਰ ਦਾ ਸੀ। ਉਹ ਸਿਰ ਉਤੇ ਬੱਧਾ ਸਾਫ਼ਾ ਹੌਲੀ ਹੌਲੀ ਝਾੜਨ ਲਗ ਪਿਆ। ਮੇਰੇ ਵਲ ਤੱਕਕੇ, ਉਸ ਨੇ ਦੂਜੇ ਬੰਨੇ ਮੂੰਹ ਕਰਕੇ ਆਵਾਜ਼ ਦਿਤੀ: "ਪਾਰੋ, ਪਾਰੋ! ਆਹ ਵੇਖ, ਕੌਣ ਆਏ ਨੀ, ਕੋਈ ਗੁਰੂ ਕੇ ਲਾਲ"।

ਆਵਾਜ਼ ਡਾਢੀ ਮਿੱਠੀ ਸੀ। 'ਗੁਰੂ ਕੇ ਲਾਲ' ਕਹਿਣ ਨਾਲ ਸਾਰਾ ਪਰਾਇਆ-ਪਨ ਖ਼ਤਮ ਹੋ ਗਿਆ।

ਐਉਂ ਲਗਾ ਕਿ ਕਿਸੇ ਨੇ ਓਪਰਿਆਨ ਦੇ ਹਨੇਰੇ ਦੀ ਕਾਲਕ ਨਾਲ ਅਪਣੱਤ ਦੀ ਦੀਆ-ਸਲਾਈ ਘਸਾ ਦਿੱਤੀ ਹੈ। ਤੀਲੀ ਬਲ ਉਠੀ। ਭਰਮ ਦਾ ਹਨੇਰਾ ਹਟ ਗਿਆ। ਜਨਮ ਜਨਮਾਂਤਰਾਂ ਦੀਆਂ ਛਾਯਾ-ਮੂਰਤਾਂ ਏਸ ਤੀਲੀ ਦੇ ਖ਼ੁਅਲੇ ਦੀ ਸ਼ੁਆ ਹੇਠ ਪਛਾਣ ਵਿਚ ਸੰਜੀਵਤ ਹੋ ਉਠੀਆਂ। ਇਹ ਕੀਹ ਸੀ? ਕੋਈ ਸੁਪਨਾ ਸੀ? ਕੋਈ ਲਫਜ਼ਾਂ ਦੀ ਜਾਦੂਗਰੀ ਸੀ? ਕੋਈ ਸ਼ਬਦ ਦਾ ਇੰਦਰਜਾਲ ਸੀ? ਨਹੀਂ, ਇਹ ਕੋਈ ਹੋਰ ਚੀਜ਼ ਸੀ ਜੋ ਵਧੀਕ ਡੂੰਘੀ ਸੀ, ਇਸ ਦੀ ਚੋਟ ਜ਼ਿਆਦਾ ਗਹਿਰੀ ਸੀ। ਇਹ ਸਿਦਕ ਦਾ ਜੰਤ੍ਰ ਮੰਤ੍ਰ ਸੀ, ਇਹ ਮੁਹੱਬਤ ਦੀ ਬਾਜ਼ੀਗਰੀ ਸੀ। 'ਗੁਰੂ ਕੇ ਲਾਲ' ਇਹ ਲਫਜ਼ ਨਿਰੇ ਮੂੰਹ ਦੇ ਬਚਨ ਨਹੀਂ ਸਨ। ਇਹ ਵਾਕ ਉਸ ਦੀਆਂ ਬਾਹਵਾਂ ਸਨ, ਉਸ ਆਦਮੀ ਦੀਆਂ ਪਿਆਰ ਭੁਜਾਂ, ਜਿਸ ਨੇ ਇਕ ਹੱਥ ਨਾਲ ਤਾਂ

ਗੁਰੂ ਦਾ ਲੜ ਪਕੜਿਆ ਹੋਇਆ ਸੀ ਤੇ ਦੂਜੇ ਨਾਲ ਸਾਨੂੰ ਨਿੱਘੇ ਕਲਾਵੇ ਵਿਚ ਲੈ ਲਿਆ ਸੀ। ਇਕ ਸਾਨੀਏ ਵਿਚ ਰੂਹ ਦੇ ਲਾਲ ਹੋਣ ਦੀ ਰੱਤੀ ਸੂਆ ਇਕ ਝਮੱਕਾ ਦੇ ਗਈ।

ਪਾਰੋਂ ਆ ਗਈ, ਸਹਜ ਸਹਜ ਕਦਮ ਧਰਦੀ। ਉਹ ਕੁਛ ਕਹਿ ਰਹੀ ਸੀ। ਉਸ ਦੀ ਆਵਾਜ਼ ਹਲਕੀ ਸੀ ਪਰ ਤੁਣ ਗਲੇ ਵਿਚੋਂ ਪੋਲੇ ਪੋਲੇ, ਨਰਮ ਨਰਮ, ਲਟਕ ਘਾਹ ਦੀਆਂ ਪੱਤੀਆਂ ਵਾਕੁਣ ਉਗਮ ਰਹੇ ਸਨ। ਉਹ ਕਹਿ ਰਹੀ ਸੀ, 'ਧੰਨ ਭਾਗ; ਧੰਨ ਭਾਗ'। ਇਹ ਕਹਿੰਦਿਆਂ ਹੀ ਉਹ ਬੈਠ ਗਈ ਪਰ ਉਸ ਦੀ ਅਧਮੀਟੀ ਨਜ਼ਰ ਉਸੇ ਟਿੱਬੇ ਦੇ ਰੁਖ ਵੱਲ ਸੀ, ਜਿਸ ਦੀ ਤੜਕ ਹੁਣ ਐਸ ਤਰ੍ਹਾਂ ਉਰੀ ਹੋ ਰਹੀ ਸੀ ਜਿਸ ਤਰ੍ਹਾਂ ਬੁਝਣ ਲਗੇ ਦੀਵੇ ਦੀ ਲਾਟ ਅਖੀਰਲੇ ਸਾਹ ਦਾ ਲਿਸ਼ਕਾਰਾ ਮਾਰਦੀ ਹੈ।

ਸੂਰਜ ਇਕ ਦਮ ਡੁਬ ਗਿਆ। ਪਹਾੜਾਂ ਦੇ ਵਧਵੇਂ ਪਰਛਾਵੇਂ ਹੇਠ ਰੋਸ਼ਨੀ ਖ਼ਤਮ ਹੋ ਗਈ। ਜੰਗਲ ਦੇ ਦਰਖਤ ਕੱਦ ਵਿਚ ਜ਼ਿਆਦਾ ਉੱਚੇ ਉੱਚੇ ਹੋਕੇ ਦਿੱਸਣ ਲਗ ਪਏ। ਚਾਰੋਂ ਪਾਸੇ ਹਨੇਰਾ ਛਾ ਗਿਆ। ਇਹ ਕੀ ਹੋ ਗਿਆ ਤੇ ਕਿਸ ਤਰ੍ਹਾਂ ਹੋ ਗਿਆ? ਸਨਿਗਧ ਮਿਲਾਪ ਦੇ ਵਾਯੂ ਮੰਡਲ ਵਿਚ ਸਹਿਮ ਦਾ ਪੜਦਾ ਛਾ ਗਿਆ। ਮੇਰੇ ਦਿਲ ਵਿਚ ਸ਼ੰਕਾ ਫੁਰ ਰਹੀ ਸੀ, ਵਾਪਸ ਘਰ ਕਿਸ ਤਰ੍ਹਾਂ ਪਹੁੰਚਾਂਗਾ, ਹਨੇਰੇ ਵਿਚ ਰਸਤਾ ਕਿਥੋਂ ਲੱਭੇਗਾ; ਜੰਗਲ ਦੇ ਜੀਅ ਜੰਤ ਕੋਲੋਂ ਕਿਸ ਤਰ੍ਹਾਂ ਬਚਾਂਗਾ ਤੇ ਜੇ ਨਾ ਗਿਆ ਤਾਂ ਘਰ-ਦਿਆਂ ਦਾ ਕੀ ਹਾਲ ਹੋਵੇਗਾ?

## ੨.

ਵਾਪਸ ਜਾ ਸਕਣਾ ਅਸੰਭਵ ਸੀ। ਉਹ ਰਾਤ ਕਿਸ ਤਰ੍ਹਾਂ ਗੁਜ਼ਰੀ, ਇਹ ਦੱਸ ਸਕਣਾ ਖ਼ਰਾ ਕਠਨ ਹੈ। ਧੰਨਾ ਸਿੰਘ ਤਾਂ ਪਿਆਰ ਵਿਚ ਗੁੱਝਾ ਹੋਇਆ ਸੀ ਤੇ ਮਲੂਮ ਹੁੰਦਾ ਸੀ ਉਸ ਨੇ ਅੰਦਰੋਂ ਦੀ ਹੋਕੇ ਸਾਨੂੰ ਆਦਰ ਭਰੀ ਜੱਫੀ ਵਿਚ ਨਿੱਘਾ ਕੀਤਾ

ਹੋਇਆ ਹੈ। ਪਾਰੋ ਸ਼ੁਕਰ ਦੀ ਠੰਡ ਵਿਚ ਸੀ ਤੇ ਉਸ ਦੀ ਸਹਿ ਸੁਭਾ ਖੁਸ਼ੀ ਉਪਰ ਆਉ ਭਗਤ ਦੇ ਚਾਉ ਦੀ ਪਰਫੁੱਲਤਾ ਦਾ ਰੰਗ ਚੜ੍ਹਿਆ ਹੋਇਆ ਸੀ, ਪਰ ਅਪਣੇ ਆਪ ਨੂੰ ਮੈਂ ਅਜੀਬ ਹਾਲਤ ਵਿਚ ਦੇਖਦਾ ਸਾਂ। ਕਦੇ ਮਿਲ ਰਹੇ ਪਿਆਰ ਵਲ ਤੱਕਕੇ ਇਕ ਪ੍ਰਸੰਨਤਾ ਦਾ ਸਾਹ ਲੈਂਦਾ ਸਾਂ, ਕਦੇ ਘਰ ਦਾ ਖਿਆਲ ਆਕੇ ਗਲ ਵਿਚ ਹੀ ਉਠ ਰਹੇ ਹੌਕੇ ਨੂੰ ਰੋਕ ਲੈਂਦਾ ਸਾਂ।

ਖਾਣਾ ਕੀ ਸੀ? ਮੱਕੀ ਦੀ ਰੋਟੀ ਸੀ, ਤੋਰੀਏ ਦਾ ਸਾਗ ਸੀ। ਪੀਣ ਲਈ ਮੈਨੂੰ ਦਰਿਆ ਦੇ ਪਾਣੀ ਉਤੇ ਸ਼ੰਕਾ ਸੀ, ਪਰ ਖ਼ੈਰ, ਗੰਨੇ ਦੇ ਰਸ ਦਾ ਭਰਿਆ ਕਟੋਰਾ ਪੀ ਲੀਤਾ, ਜਿਸ ਨੇ ਕੁਛ ਚਿਰ ਲਈ ਐਸ ਤਰ੍ਹਾਂ ਦਾ ਅਸਰ ਕੀਤਾ ਜਿਸ ਤਰ੍ਹਾਂ ਕਿ ਸਾਰੇ ਆਸ਼ ਅੰਦੇਸ਼ੇ ਇਕ ਸਰਦ ਸਰੋਵਰ ਵਿਚੋਂ ਟੁੱਭੀ ਲਾਕੇ ਸੀਤਲਤਾ ਵਿਚ ਨਿਸ਼ਚਲ ਹੋ ਗਏ ਹਨ। ਰਾਤ ਹਨੇਰੀ ਨਹੀਂ ਸੀ, ਪਰ ਕਾਫੀ ਦੇਰ ਲਗੀ ਚੰਦ ਨੂੰ ਦਰਖ਼ਤਾਂ ਤੋਂ ਇਤਨਾ ਉਪਰ ਹੁੰਦਿਆਂ ਕਿ ਚਾਨਣੇ ਦੀ ਜੋਤ ਦਿੱਸ ਸਕੇ। ਨਦੀ ਦੀ ਸ਼ਾਂ ਸ਼ਾਂ ਵਧ ਗਈ। ਧੰਨਾ ਸਿੰਘ ਤੇ ਪਾਰੋ ਤਾਂ ਇਕ ਮਚਾਨ ਉਪਰ ਬੈਠੇ ਹੋਏ ਸਨ, ਸੂਰਾਂ ਤੋਂ ਰਾਖੀ ਦੀ ਖ਼ਾਤਰ। ਝੁੱਗੀ ਵਿਚ ਮੈਂ ਇਕੱਲਾ ਹੀ ਸਾਂ। ਆਲਸ ਭਰੀ ਥੋੜ੍ਹੀ ਜੇਹੀ ਨੀਂਦ ਆਈ ਫੇਰ ਜਾਗ ਖੁੱਲ੍ਹ ਗਈ। ਝੁੱਗੀ ਦੇ ਬੂਹੇ ਵਿਚੋਂ, ਲੇਟਿਆਂ ਹੋਇਆਂ ਵੀ, ਬਰੇਤੀ ਦਿੱਸਦੀ ਸੀ। ਉਸ ਨੂੰ ਦੇਖਦਿਆਂ ਦੇਖਦਿਆਂ ਫੇਰ ਨੀਂਦ ਆ ਗਈ। ਫੇਰ ਐਉਂ ਲਗਾ ਕਿ ਨਦੀ ਵਿਚਲੀ ਬਰੇਤੀ ਉਪਰ ਕੋਈ ਮਨੁੱਖ ਬੈਠਾ ਹੈ। ਜਾਗਕੇ ਬਾਹਰ ਆਇਆ, ਬਰੇਤੀ ਚੰਦ ਦੀਆਂ ਕਿਰਣਾਂ ਵਿਚ ਜਗਮਗ ਕਰ ਰਹੀ ਸੀ। ਪਰ ਕੋਈ ਮਨੁੱਖ ਨਹੀਂ ਸੀ। ਥੋੜੀ ਦੇਰ ਬਾਹਰ ਹੀ ਬੈਠਾ ਰਿਹਾ। ਬਰੇਤੀ ਦੇ ਪੱਥਰ ਚੰਦ ਦੀ ਜੋਤ ਵਿਚ ਹੀਰਿਆਂ ਦੇ ਟੁਕੜੇ ਲਗਦੇ ਸਨ। ਏਨੇ ਨੂੰ ਫੇਰ ਇਕ ਪਰਛਾਵਾਂ ਜੇਹਾ ਹਿਲਦਾ ਦਿੱਸਿਆ। ਆਮੁਹਾਰੇ ਇਕ ਸਹਮ ਦੀ ਆਵਾਜ਼ ਨਾਲ ਮੇਰੇ ਮੂੰਹੋਂ ਨਿਕਲ ਗਿਆ, 'ਕੌਣ ਹੈ?' ਪਰਤਵੀਂ ਆਵਾਜ਼ ਆਈ: 'ਬੇਟਾ ਡਰੋ ਮਤ, ਹਮ ਆਪ ਕੇ ਹੀ ਪਾਸ ਆ ਰਹੇ ਹੈਂ।'

ਇਤਨੇ ਨੂੰ ਪਾਣੀ ਵਿਚੋਂ ਕਿਸੇ ਦੇ ਲੰਘਣ ਦੀ, ਘਰੜ ਘਰੜ ਦੀ, ਪੋਲੀ ਛੈਲਵੀਂ ਆਵਾਜ਼ ਆਈ। ਫੇਰ ਏਸ ਤਰ੍ਹਾਂ ਪ੍ਰਤੀਤ ਹੋਇਆ ਕਿ ਕੋਈ ਜਣਾ ਕੰਢੇ ਉਤੇ ਆਪਣੇ ਪਿੰਡੇ ਨੂੰ ਨਿਚੋੜ ਰਿਹਾ ਹੈ। ਫੇਰ ਇਕ ਮਨੁਖ, ਅੱਧਾ ਪਚੱਧਾ ਨੰਗਾ, ਮੇਰੇ ਕੋਲ ਆ ਖੜੋਤਾ ਤੇ ਕਹਿਣ ਲਗਾ:—'ਘਬਰਾਓ ਨਹੀਂ, ਹਮ ਫਕੀਰ ਹੈਂ; ਹਮ ਗੁਰ ਨਾਨਕ ਕੇ ਨਾਮ ਲੇਵਾ ਹੈ। ਤੁਮ ਯਹਾਂ ਬੈਠੇ ਰਹੋ, ਹਮ ਅਭੀ ਆਤੇ ਹੈਂ।' ਇਹ ਕਹਿੰਦਿਆਂ ਹੀ ਉਹ ਝੌਂਪੜੀ ਵਲ ਤੁਰ ਪਿਆ; ਉਹ ਫੇਰ ਪਰਤ ਕੇ ਤੱਕਿਆ ਤੇ ਬੋਲਿਆ 'ਹਮ ਅਭੀ ਸਰਘੀ ਖਾ ਕਰ ਆਤੇ ਹੈਂ।'

ਸਰਘੀ ਦੇ ਲਫ਼ਜ਼ ਨੇ ਕੁਛ ਖਾਸ ਤਰ੍ਹਾਂ ਦਾ ਚੱਕਰ ਛੇੜ ਦਿਤਾ। ਅਗੇ ਹੀ ਮਨ ਵਿਚ ਇਕ ਸਹਿਮ ਦਾ ਹੜ੍ਹ ਚਲ ਰਿਹਾ ਸੀ, ਉਸ ਵਿਚ ਸਰਘੀ ਨੇ ਹੋਰ ਇਕ ਚਿੰਤਾ ਦਾ ਘੁੰਮਣਘੇਰ ਛੇਰ ਦਿਤਾ। ਕੀ ਇਹ ਆਦਮੀ ਮੁਸਲਮਾਨ ਹੈ? ਇਤਨਾ ਤੇ ਯਾਦ ਆ ਗਿਆ ਕਿ ਅਜ ਕਲ ਰੋਜ਼ੇ ਹਨ, ਪਰ ਏਸ ਸਿਖ ਘਰ ਵਿਚ ਮੁਸਲਮਾਨ ਦਾ ਸਰਘੀ ਖਾਣ ਜਾਣਾ, ਇਹ ਕੀ ਮਾਜਰਾ ਹੈ? ਦਿਮਾਗ਼ ਵਿਚ ਸ਼ੰਸਿਆਂ ਦਾ ਇਕ ਝੱਖੜ ਝੁੱਲ ਪਿਆ। ਬਰੇਤੀ ਦੇ ਚਮਕੀਲੇ ਪੱਥਰ ਹੋਰ ਤਰ੍ਹਾਂ ਦੇ ਮਨੋਵੇਗ ਦੇ ਚੱਕਰ ਛੇੜ ਰਹੇ ਸਨ। ਏਸ ਝਿਲਮਿਲ ਵਿਚ ਮਨ ਇਕ ਤੰਦ੍ਰਾ ਦੀ ਨੀਮ ਬੇਹੋਸ਼ੀ ਜੇਹੀ ਵਿੱਚ ਊਂਘਣ ਲਗ ਪਿਆ। ਪਿਛੋਂ ਦੀ ਕਿਸੇ ਨੇ ਆਕੇ ਮੋਢੇ ਉਤੇ ਹੱਥ ਰਖ ਦਿਤਾ, ਤੇ ਰਖਦਿਆਂ ਹੀ ਬੋਲਿਆ: 'ਹਮ ਸਰਘੀ ਖਾ ਆਏ'। ਮੈਂ ਕਿਹਾ: 'ਜੀ, ਮੈਂ ਸਮਝ ਗਿਆ ਹਾਂ ਕਿ ਤੁਸੀਂ ਕੋਈ ਮੁਸਲਮਾਨ ਫ਼ਕੀਰ ਹੋ ਔਰ ਪੂਰਬ ਦੇ ਰਹਿਣ ਵਾਲੇ ਹੋ, ਤੇ ਏਧਰ ਦੀ ਬੋਲੀ ਬੋਲਦੇ ਹੋ।' ਫਕੀਰ ਨੇ ਕਿਹਾ—'ਨਹੀਂ ਜੀ ਤੁਸੀਂ ਠੀਕ ਨਹੀਂ ਸਮਝਿਆ, ਮੈਂ ਪੂਰਬੀਆ ਨਹੀਂ, ਮੈਂ ਪਠਾਣ ਹਾਂ, ਉਰਦੂ ਮੇਰੀ ਜ਼ੁਬਾਨ ਨਹੀਂ, ਪਸ਼ਤੋ ਮੇਰੀ ਮਾਦਰੀ ਜ਼ੁਬਾਨ ਹੈ, ਪਰ ਪੰਜਾਬੀਆਂ ਨਾਲ ਮੇਲ ਜੋਲ ਕਰਕੇ ਮੈਂ ਪੰਜਾਬੀ ਪੂਰੀ ਤਰ੍ਹਾਂ ਬੋਲ ਲੈਂਦਾ ਹਾਂ। ਬਾਕੀ ਰਿਹਾ ਸੁਆਲ ਮੇਰੇ

ਮੁਸਲਮਾਨ ਹੋਣ ਦਾ, ਉਹ ਗੱਲ ਵੀ ਐਵੇਂ ਕਿਵੇਂ ਹੋਰ ਤਰ੍ਹਾਂ ਦੀ ਹੈ। ਫਕੀਰ ਦਾ ਕੋਈ ਮਜ਼੍ਹਬ ਨਹੀਂ। ਨਾ ਉਹ ਹਿੰਦੂ ਹੈ, ਨਾ ਮੁਸਲਮਾਨ। ਫਕੀਰ ਸਿਰਫ ਮੁਸਾਫਰ ਹੈ। ਮੁਸਾਫਰੀ ਵਿਚ ਕੋਈ ਮਜ਼੍ਹਬ ਨਹੀਂ ਨਿਭ ਸਕਦਾ। ਮੁਸਾਫਰ ਦਾ ਕੋਈ ਮਜ਼੍ਹਬ ਹੋ ਹੀ ਨਹੀਂ ਸਕਦਾ, ਉਸ ਦਾ ਕੇਵਲ ਪੰਧ ਹੈ। ਨਾ ਹੀ ਫਕੀਰ ਦਾ ਕੋਈ ਧਰਮ ਹੈ, ਉਸ ਦੀ ਕੇਵਲ ਧਾਰਨਾ ਹੈ। ਜੋ ਵੀ ਚੀਜ਼ ਉਸ ਨੇ ਧਾਰ ਲਈ ਉਹੋ ਹੀ ਉਸ ਦੀ ਧਾਰਨਾ ਹੈ। ਰੋਜ਼ਾ ਮੇਰੀ ਧਾਰਨਾ ਹੈ ਮੇਰਾ ਧਰਮ ਨਹੀਂ! ਮੇਰੇ ਵੱਡੇ ਵਡੇਰੇ ਰੋਜ਼ੇ ਰਖਦੇ ਸਨ ਉਹਨਾਂ ਦਾ ਧਰਮ ਸੀ, ਦੀਨ ਸੀ, ਈਮਾਨ ਸੀ; ਮੇਰੀ ਕੇਵਲ ਧਾਰਨਾ ਹੈ। ਇਸ ਤੋਂ ਵਧ ਨਹੀਂ।' ਮੈਂ ਕਿਹਾ: 'ਜੀ ਇਹ ਧਰਮ ਤੇ ਧਾਰਨਾ ਦੇ ਫਰਕ ਦੀ ਬਰੀਕੀ ਜ਼ਰਾ ਔਖੀ ਗੱਲ ਹੈ, ਪਰ ਇਤਨੀ ਗਲ ਮੈਂ ਜਾਣ ਗਿਆ ਹਾਂ ਕਿ ਆਪ ਦੇ ਵਡੇ ਵਡੇਰੇ ਕੱਟੜ ਮੁਸਲਮਾਨ ਸਨ ਤੇ ਆਪ ਦੇ ਵਿਚ ਆਜ਼ਾਦ ਖਿਆਲੀ ਹੈ।' ਫਕੀਰ ਹੱਸ ਪਿਆ, ਕਹਿਣ ਲਗਾ: 'ਇਹ ਵੀ ਗਲ ਠੀਕ ਨਹੀਂ! ਜਿਹੜਾ ਸਾਡਾ ਸਭ ਤੋਂ ਵਡਾ ਬਜ਼ੁਰਗ ਹੋਇਆ ਹੈ ਉਹ ਵੀ ਹੋਰ ਵਜ੍ਹਾ ਦਾ ਬੰਦਾ ਸੀ। ਉਸ ਦਾ ਨਾਮ ਮੁਗ਼ਲ ਖਾਂ ਸੀ ਪਰ ਉਹ ਮੁਗ਼ਲ ਨਹੀਂ ਸੀ, ਪਠਾਣ ਸੀ। ਨਾਮ ਦੇ ਭੁਲੇਖੇ ਉਹ ਮੁਗਲ ਸਮਝਿਆ ਗਿਆ ਸੀ। ਉਹ ਸਿਪਾਹੀ ਸੀ ਜੋ ਕਈ ਲੜਾ-ਈਆਂ ਵਿਚ ਲੜਿਆ ਤੇ ਕਈ ਲੁੱਟਾਂ ਮਾਰਾਂ ਵਿਚ ਸ਼ਾਮਲ ਹੋਇਆ। ਆਖ਼ਰ ਉਹ ਉਸ ਯੁਧ ਵਿਚ ਸੀ ਜੋ ਸਿਖਾਂ ਨਾਲ ਹੋਇਆ। ਇਹ ਗੱਲ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਦੀ ਹੈ। ਇਹ ਉਸ ਦਾ ਅਖ਼ੀਰਲਾ ਯੁੱਧ ਸੀ। ਮੁਗ਼ਲ ਖਾਂ ਜ਼ਖਮੀ ਹੋ ਗਿਆ, ਮਰਨ ਲਗਾ ਦਮ ਤੋੜ ਰਿਹਾ ਸੀ ਕਿ ਕਿਸੇ ਨੇ ਸੁੱਕੇ ਮੂੰਹ ਵਿਚ ਪਾਣੀ ਚੋ ਦਿਤਾ। ਇਹ ਪਾਣੀ ਨਹੀਂ ਸੀ, ਆਬੇਹਯਾਤ ਸੀ, ਕੋਈ ਅੰਮ੍ਰਿਤ ਦੀਆਂ ਬੂੰਦਾਂ ਸਨ। ਇਹ ਪਾਣੀ ਦੇਣ ਵਾਲਾ ਕੌਣ ਸੀ? ਇਹ ਅਸਲ ਬੰਦਾ ਸੀ ਜੋ ਨਾ ਹਿੰਦੂ ਸੀ ਨਾ ਮੁਸਲਮਾਨ ਸੀ। ਉਹ ਸਭ ਨੂੰ ਇਕੋ ਜੇਹਾ ਵੇਖਦਾ ਸੀ। ਉਸ ਦੀ ਕਹਿਣੀ ਤੇ ਕਰਨੀ ਇੱਕੋ ਸੀ। ਉਸ

ਜੀ ਕਹਿਣੀ ਤੇ ਕਰਨੀ ਇੱਕੋ ਅਭੇਦ ਕਰਤਬ ਦੀਆਂ ਦੋ ਚੀਜ਼ਾਂ ਸਨ। ਉਹ ਬੜਾ ਰਹੀਮ–ਤੇ ਬੜਾ ਕਰੀਮ ਸੀ।' ਮੈਂ ਵਿਚੋਂ ਗੱਲ ਟੁਕ ਦਿਤੀ, ਮੈਂ ਕਿਹਾ: 'ਜੀ ਉਸ ਦਾ ਕੀ ਨਾਮ ਸੀ?' ਫਕੀਰ ਚੁੱਪ ਹੋ ਗਿਆ। ਉਸ ਨੇ ਅਖਾਂ ਮੀਟ ਲਈਆਂ।

ਚੰਦ੍ਰਮਾਂ ਹੁਣ ਬਹੁਤ ਨੀਵਾਂ ਹੋ ਗਿਆ ਸੀ। ਪੂਰਬ ਵਲੋਂ ਊਸ਼ਾ ਦੀ ਆਮਦ ਸੀ। ਦੂਰ ਪਹਾੜ ਅਪਣਾ ਗੁਆਚਾ ਹੋਇਆ ਹੁਲੀਆ ਮੁੜ ਧਾਰਨ ਕਰਨ ਲਗ ਪਏ ਸਨ। ਪਰਬਤਾਂ ਦੇ ਉਪਰਲੇ ਕਿੰਗਰੇ, ਕਿਨਾਰੀ ਦੇ ਹਾਸ਼ੀਏ ਵਾਕੁਣ ਵੱਖਰੇ ਨਿਖਰਨ ਲਗ ਪਏ ਸਨ। ਫਕੀਰ ਦਾ ਚਿਹਰਾ ਵੀ ਅਪਣੇ ਨਕਸ਼ ਦਿਖਾਉਣ ਲਗ ਪਿਆ ਸੀ। ਉਸ ਦੀ ਠੋਡੀ ਪਤਲੀ ਸੀ, ਗੱਲ੍ਹਾਂ ਭਾਰੀਆਂ, ਜੋ ਅਖਾਂ ਦੇ ਹੇਠੋਂ ਪਾਰ ਉਭਰੀਆਂ ਹੋਈਆਂ ਸਨ, ਏਸ ਕਰਕੇ ਅਖਾਂ ਛੋਟੀਆਂ ਲਗਦੀਆਂ ਸਨ ਜੋ ਉਸ ਨੇ ਹੁਣ ਮੇਰਾ ਨਾਂਮ ਬਾਬਤ ਸੁਆਲ ਪੁੱਛਣ ਤੇ ਮੀਟ ਲੀਤੀਆਂ।

## ੩.

ਕੁਛ ਚਿਰ ਉਹ ਏਸ ਤਰ੍ਹਾਂ ਚੁਪ ਰਿਹਾ, ਫੇਰ ਉਸ ਨੇ ਅਪਣੇ ਮੂੰਹ ਦਾ ਰੁਖ਼ ਬਰੇਤੀ ਵਲ ਕਰਕੇ ਅੱਖ ਖੋਲ੍ਹ ਦਿਤੀ। ਉਸ ਦੀਆਂ ਅਖਾਂ ਵਿਚੋਂ ਹੰਝੂ ਟਪਕ ਰਹੇ ਸਨ ਤੇ ਮੂੰਹ ਵਿਚੋਂ ਇਹ ਲਫਜ਼ ਨਿਕਲ ਰਹੇ ਸਨ, 'ਧੰਨ ਭਾਈ ਕਨ੍ਹੱਯਾ ਧੰਨ, ਧੰਨ'। ਫੇਰ ਕਹਿਣ ਲਗੇ: 'ਦੇਖੋ ਜੀ, ਉਸ ਵਕਤ ਜੰਗ ਹੋ ਰਿਹਾ ਸੀ। ਗੁੱਸੇ ਦੀ ਅੱਗ ਬਲ ਰਹੀ ਸੀ, ਨਫਰਤ ਦੇ ਸ਼ੁਅਲੇ ਉਠ ਰਹੇ ਸਨ, ਉਸ ਵੇਲੇ ਜੇ ਕੋਈ ਆਦਮੀ ਠੰਡਾ ਸੀ ਤਾਂ ਉਹ ਕੇਵਲ ਭਾਈ ਕਨ੍ਹੱਯਾ ਸੀ। ਮੈਂ ਗੁਰੂ ਗੋਬਿੰਦ ਸਿੰਘ ਦਾ ਨਾਮ ਨਹੀਂ ਲੈਂਦਾ, ਉਹ ਮਨੁੱਖ-ਨਹੀਂ ਸਨ, ਉਹ ਇਨਸਾਨਾਂ ਦੀ ਜਮਾਤ ਤੋਂ ਉਪਰ ਦੀ ਚੀਜ਼ ਸਨ, ਜਾਹਦੀ ਜੋਤ ਸਨ, ਇਲਾਹੀ ਨੂਰ ਸਨ; ਰੱਬੀ ਜਲਵਾ ਸਨ। ਪਰ ਭਾਈ ਕਨ੍ਹੱਯਾ ਮਨੁੱਖ ਸੀ। ਮਨੁੱਖਾਂ ਵਿਚੋਂ ਕੋਈ ਠੰਡਾ ਸੀ ਤਾਂ, ਮਨੁੱਖ ਹਿਰਦਿਆਂ

ਵਿਚੋਂ ਕਿਸੇ ਦਿਲ ਵਿਚ ਘ੍ਰਿਣਾਂ ਦੀ ਭੱਠੀ ਨਹੀਂ ਤਪ ਰਹੀ ਸੀ ਤਾਂ, ਤਾਂ ਉਹ ਕੇਵਲ ਭਾਈ ਕਨ੍ਹੱਯਾ ਸੀ, ਜਿਸ ਦਾ ਮਨ ਗਿਲਾਨੀ ਦੇ ਚੁਲ੍ਹੇ ਉੱਤੇ ਕਦੇ ਨਹੀਂ ਚੜ੍ਹਿਆ ਸੀ; ਜੋ ਅੰਦਰੋਂ ਬਾਹਰੋਂ ਸੀਤਲ ਸੀ, ਜੋ ਠੰਡ ਵਰਤਾਉਂਦਾ ਸੀ; ਜੋ ਵਰ੍ਹਦੀ ਅੱਗ ਵਿਚ ਫਿਰਦਾ ਤੁਰਦਾ ਵੀ ਕਿਸੇ ਹਿਮ ਗੁਫਾ ਵਿਚ ਵਿਚਰਦਾ ਸੀ, ਉਹ ਭਾਈ ਕਨ੍ਹੱਯਾ ਸੀ। ਉਸ ਨੂੰ ਹਿੰਦੂ ਮੁਸਲਮਾਨ ਸਭ ਇਕ ਰੂਪ ਦਿੱਸਦੇ ਸਨ'। ਮੈਂ ਕਿਹਾ: 'ਜੀ, ਉਹ ਪੂਰਾ ਵੇਦਾਂਤੀ ਸੀ'। ਕਹਿਣ ਲਗੇ: 'ਸ਼ਾਇਦ ਸੀ, ਸ਼ਾਇਦ ਨਹੀਂ ਸੀ। ਪਰ ਫਰਕ ਸੀ। ਵੇਦਾਂਤ ਦੀ ਵੀ ਸਮਦ੍ਰਿਸ਼ਟੀ ਹੈ, ਪਰ ਫਰਕ ਹੈ। ਵੇਦਾਂਤ ਭਾਵ ਹੀਨ ਹੈ। ਏਸ ਕਰਕੇ ਅਮਲੀ ਸ਼ਕਲ ਵਿਚ ਸਮਦ੍ਰਿਸ਼ਟੀ ਸਥਿਰ ਨਹੀਂ ਰਹਿੰਦੀ। ਕਿਤਾਬੀ ਸ਼ਕਲ ਵਿਚ ਬਹੁਤ ਖ਼ੂਬਸੂਰਤ ਹੈ'। ਮੈਂ ਕਿਹਾ: 'ਜੀ ਭਾਵ ਹੀਨ ਤੋਂ ਕੀ ਮਤਲਬ ਹੈ ?' ਤਾਂ ਕਹਿਣ ਲਗੇ: 'ਭਾਵ ਕਹਿੰਦੇ ਹਨ ਵਲਵਲੇ ਨੂੰ। ਭਾਈ ਕਨ੍ਹੱਯਾ ਵਲਵਲੇ ਵਾਲਾ ਬੰਦਾ ਸੀ। ਉਹ ਪ੍ਰੇਮੀ ਸੀ। ਉਹ ਗੁਰੂ ਦੇ 'ਪਿਆਰ-ਜਜ਼ਬੇ' ਵਿਚ ਗੁਰੂ ਦ੍ਰਿਸ਼ਟ ਹੋਇਆ ਹੋਇਆ ਸੀ। ਉਸ ਨੂੰ ਜ਼ਖਮੀ ਕੋਈ 'ਮਨੁਖ' ਨਹੀਂ ਸੀ ਦਿੱਸਦਾ। ਉਸ ਨੂੰ ਦਿੱਸਦਾ ਸੀ ਗੁਰੂ ਨੂੰ ਘਾਉ ਲਗ ਗਿਆ ਹੈ। ਉਹ ਤੜਫ ਉਠਦਾ ਸੀ। ਉਸ ਦੇ ਹਿਰਦੇ ਦੀ ਪੀੜ ਉਸ ਨੂੰ ਬਿਹਬਲ ਕਰ ਦੇਂਦੀ ਸੀ। ਉਹ ਗੁਰੂ ਦੇ ਮੂੰਹ ਵਿਚ ਹੀ ਪਾਣੀ ਪਾਉਂਦਾ ਸੀ, ਤੇ ਬਿਹਬਲ ਹੋਕੇ ਪਾਉਂਦਾ ਸੀ। ਏਸ ਪਿਆਰ ਬਿਹਬਲਤਾ ਵਿਚ ਉਸ ਨੂੰ ਹੋਰ ਕੁਛ ਨਹੀਂ ਸੀ ਦਿੱਸਦਾ। ਫੇਰ ਹਿੰਦੂ ਫੱਟੜ ਕੀ ਤੇ ਮੁਸਲ-ਮਾਨ ਫੱਟੜ ਕੀ। ਇਹ ਉਸ ਦੀ ਸਮਦ੍ਰਿਸ਼ਟੀ ਸੀ, ਪਰ ਇਸ ਦਾ ਨੁਕਤਾ ਹੋਰ ਸੀ। ਇਹ ਪਿਆਰ ਵਾਲੀ ਸਮਦ੍ਰਿਸ਼ਟੀ ਸੀ, ਇਹ ਇਸ਼ਕ ਦੇ ਮਰਕਜ਼ ਵਾਲੀ ਸਮਦ੍ਰਿਸ਼ਟੀ ਸੀ। ਇਹ ਪ੍ਰੇਮ ਕੇਂਦ੍ਰਿਤ ਸਮਦ੍ਰਿਸ਼ਟੀ ਸੀ। ਵੇਦਾਂਤ ਦੀ ਦ੍ਰਿਸ਼ਟੀ ਹੋਰ ਨੁਕਤੇ ਦੀ ਹੈ। ਉਹ ਪ੍ਰੇਮ ਕੇਂਦ੍ਰਿਤ ਨਹੀਂ । ਵੇਦਾਂਤ 'ਉਪਰਾਮ ਕੇਂਦ੍ਰਿਤ' ਸਮਦ੍ਰਿਸ਼ਟੀ ਵਾਲਾ ਹੈ। ਕੇਂਦਰਾਂ ਦਾ ਫ਼ਰਕ ਹੈ। ਦੋਨਾਂ ਦੇ ਮਰਕਜ਼ ਹੋਰ ਹਨ,

ਚਾਹੇ ਦਾਇਰਾ ਇਕੋ ਹੈ।'

## ੪.

ਵਕਤ ਬੜਾ ਲੰਘ ਗਿਆ, ਸਾਨੂੰ ਪਤਾ ਨਾ ਲਗਾ ਕਿ ਧੰਨਾ ਸਿੰਘ ਪਿਛੇ ਆਕੇ ਕੁਛ ਦੇਰ ਦਾ ਖੜੋਤਾ ਹੈ। ਫਕੀਰ ਨੇ ਉਸ ਨੂੰ ਪੁੱਛਿਆ: 'ਪਾਰੋ ਕਿਥੇ ਹੈ ?' ਤਾਂ ਧੰਨਾ ਸਿੰਘ ਨੇ ਕਿਹਾ: 'ਜੀ ਤੁਸੀਂ ਗੱਲ ਕਰ ਰਹੇ ਸੀ, ਪਾਰੋ ਵੀ ਏਥੇ ਖੜੋਤੀ ਸੀ, ਉਹ ਹੁਣੇ ਗਈ ਹੈ। ਨਾਲ ਦੇ ਪਿੰਡ ਤੋਂ ਪਤਾ ਆਇਆ ਹੈ ਕਿ ਬੀਮਾਰ ਰਾਮੂ ਹੁਣ ਘੜੀਆਂ ਪਲਾਂ ਤੇ ਹੈ, ਉਸ ਦੀ ਵਹੁਟੀ ਰਾਮਦੇਈ ਘਬਰਾ ਗਈ ਹੈ। ਪਾਰੋ ਇਹ ਸੁਣਦਿਆਂ ਹੀ ਪਹਿਲੇ ਆਪ ਵਲ ਆਈ, ਫੇਰ ਬੋੜਾ ਚਿਰ ਖੜੋ ਕੇ ਕਾਹਲੀ ਨਾਲ ਉਧਰ ਚਲੀ ਗਈ ਹੈ, ਮੈਂ ਵੀ ਚਲੇ ਜਾਣਾ ਸੀ ਪਰ ਟਹਿਲ ਸੇਵਾ ਲਈ ਗੁਰੂ ਨੇ ਆਪਣਾ ਲਾਲ ਭੇਜਿਆ ਹੈ ਤੇ ਅਟਕ ਗਿਆ ਹਾਂ।'

ਫਕੀਰ ਇਕ ਦਮ ਉਠ ਖੜੋਤਾ ਤੇ ਰਵਾਂ ਰਵੀਂ ਉਸੇ ਪਿੰਡ ਵਲ ਟੁਰ ਪਿਆ। ਮੈਂ ਵੀ ਨਾ ਅਟਕ ਸਕਿਆ। ਧੰਨਾ ਸਿੰਘ ਨੇ ਕਿਹਾ: ਕਿ ਸੱਤੂ ਛਕ ਲਵੋ ਤੇ ਫੇਰ ਚਲੋ, ਪਰ ਮੈਂ ਏਸ ਗਲ ਨੂੰ ਅਣਸੁਣਿਆ ਕਰਕੇ ਫਕੀਰ ਦੇ ਕਦਮਾਂ ਦੇ ਮਗਰ ਕਦਮ ਸੁੱਟਦਾ ਟੁਰੀ ਗਿਆ ਤੇ ਮੂੰਹੋਂ ਕਹਿੰਦਾ ਜਾਂਦਾ ਸੀ, ਭਾਈ ਕਨ੍ਹੱਯੇ ਦੀ ਸਮਦ੍ਰਿਸ਼ਟੀ ਦਾ ਮਰਕਜ਼ ਹੋਰ ਸੀ ਤੇ ਵੇਦਾਂਤ ਦਾ ਮਰਕਜ਼ ਹੋਰ ਹੈ, ਚਾਹੇ ਦਾਇਰਾ ਦੋਨਾਂ ਦਾ ਇਕੋ ਹੈ। ਇਹ ਕੀ ਗਲ ਹੈ, ਇਹ ਫਕੀਰ ਨੇ ਕੀ ਆਖਿਆ ਹੈ! ਇਸ ਦਾ ਮਤਲਬ ਅਜੇ ਖੁੱਲ੍ਹਾ ਹੀ ਨਹੀਂ ਸੀ ਕਿ ਅਸੀਂ ਕਿਸੇ ਹੋਰ ਪਾਸੇ ਟੁਰ ਪਏ ਹਾਂ। ਧੰਨਾ ਸਿੰਘ ਸੱਤੂ ਤੇ ਸ਼ਰਬਤ ਦਾ ਇਕ ਕਟੋਰਾ ਲੈ ਕੇ ਮਗਰ ਮਗਰ ਆ ਰਿਹਾ ਸੀ। ਵੀਹ ਕੁ ਮਿੰਟ ਲਗੇ ਹੋਣਗੇ ਕਿ ਅਸੀਂ ਪਾਰੋ ਕੋਲ ਪਹੁੰਚ ਗਏ।

## ੫.

ਇਕ ਸੁਕੇ ਘਾਹ ਦੀ ਸੇਜਾ ਉਤੇ ਇਕ ਪ੍ਰਾਣੀ ਲੇਟਿਆ

ਹੋਇਆ ਸੀ। ਫਕੀਰ ਸਾਂਈਂ ਨੇ ਉਸ ਦੇ ਮੱਥੇ ਉਤੇ ਹੱਥ ਰਖ ਦਿਤਾ ਤੇ ਕਿਹਾ: 'ਕਹੁ ਬੇਟਾ! ਕੈਸੇ ਹੋ?' ਪ੍ਰਾਣੀ ਨੇ ਅੱਧੀ ਕੁ ਅੱਖ ਖੋਲ੍ਹੀ, ਉਸ ਦੇ ਕੰਨਾਂ ਨੇ ਆਵਾਜ਼ ਸਿਵਾਣੀ ਲਗਦੀ ਸੀ। ਉਸ ਨੇ ਸੱਜਾ ਹਥ ਚੁਕਿਆ, ਸ਼ਾਇਦ ਸਲਾਮ ਵਾਸਤੇ, ਪਰ ਹਥ ਦੋ ਕੁ ਇੰਚ ਉਠ ਕੇ ਡਿਗ ਪਿਆ! ਪ੍ਰਾਣੀ ਦੀਆਂ ਅਖੀਆਂ ਪੂਰੀ ਤਰ੍ਹਾਂ ਖੁਲ੍ਹ ਗਈਆਂ ਪਰ ਇਕ ਲੰਮਾ ਸਾਹ ਗਲੇ ਵਿਚ ਅਖੀਰਲਾ ਘੁਰਾੜਾ ਮਾਰਕੇ ਨਿਕਲ ਗਿਆ। ਰਾਮੂ ਦੀ ਵਹੁਟੀ, ਪਤੀ ਦੇ ਪੈਰਾਂ ਨਾਲ ਲਿਪਟੀ ਹੋਈ ਸੀ। ਉਹ ਪੁਕਾਰ ਰਹੀ ਸੀ, 'ਹਾਏ ਮੈਨੂੰ ਕਿਥੇ ਛੱਡਕੇ ਟੁਰ ਪਏ ਹੋ? ਹਾਇ ਮੈਂ ਕੀ ਕਰਾਂਗੀ? ਹਾਏ ਮੈਨੂੰ ਨਾਲ ਲੈ ਚਲੋ'। ਇਹ ਕਹਿੰਦਿਆਂ ਹੀ ਉਸ ਨੇ ਪਕੜੇ ਚਰਨ ਛਡ ਦਿਤੇ, ਜ਼ੋਰ ਦੀ ਹਾਇ ਕੀਤੀ ਤੇ ਘੁਟ ਕੇ ਪਿਆਰੇ ਦੇ ਗਲ ਨਾਲ ਲਿਪਟ ਗਈ। ਪੰਜ ਮਿੰਟ ਬਾਦ ਜਦ ਪਿਆਰੇ ਨੇ ਉਸ ਨੂੰ ਆਪਣੇ ਗਲੇ ਨਾਲੋਂ ਪਰ੍ਹੇ ਕੀਤਾ ਤਾਂ ਉਹ ਖੜੋ ਨਹੀਂ ਸੀ ਸਕਦੀ। ਫਕੀਰ ਨੇ ਮਦਦ ਕਰਕੇ ਉਸ ਨੂੰ ਜ਼ਮੀਨ ਉਤੇ ਲਿਟਾ ਦਿਤਾ, ਜਦ ਦੇਖਿਆ ਤਾਂ ਉਹ ਪ੍ਰਾਣ ਤਿਆਗ ਚੁਕੀ ਸੀ।

ਇਹ ਨਜ਼ਾਰਾ ਬੜਾ ਅਜੀਬ ਸੀ। ਸ਼ੋਕ ਵਾਲੀ ਗਲ ਹੈਰਾਨੀ ਵਿਚ ਪਲਟ ਗਈ, ਫੇਰ ਇਕ ਦਮ ਭਯ ਛਾ ਗਿਆ। ਸਭ ਚੁੱਪ ਹੋ ਗਏ ਪਰ ਇਕ ਪਾਸਿਓਂ ਡੁਸਕਾਰਿਆਂ ਦੀ ਆਵਾਜ਼ ਆ ਰਹੀ ਸੀ ਜੋ ਸਾਰਿਆਂ ਦੇ ਚੁਪ ਹੋਣ ਨਾਲ ਬੁਸਕਦੀ ਸੁਣਾਈ ਦੇਣ ਲਗ ਪਈ। ਭਾਈ ਰਾਮੂ ਦੀ ਧੀ ਰਾਮਪਿਆਰੀ ਰੋ ਰਹੀ ਸੀ। ਉਹ ਜ਼ਰਾ ਕੁ ਵਿੱਥ ਉਤੇ ਭੁੰਜੇ ਲੇਟੀ ਹੋਈ ਸੀ। ਕੋਈ ਤਿੰਨ ਕੁ ਸਾਲ ਦੀ ਬੱਚੀ ਸੀ। ਉਹ ਬੀਮਾਰ ਸੀ ਤੇ ਉਸ ਨੂੰ ਬੁਖਾਰ ਸੀ,ਉਹ ਵਿਲਕ ਰਹੀ ਸੀ।

ਉਸ ਵੇਲੇ ਜੰਗਲ ਵਿਚ ਲਕੜਾਂ ਕੱਟਣ ਵਾਲੇ ਮਜ਼ਦੂਰ ਆ ਗਏ ਤੇ ਕੁੜੀ ਵਲ ਦੇਖਕੇ ਤਰਸ ਨਾਲ ਕਹਿ ਰਹੇ ਸਨ: ਵਿਚਾਰੀ ਦੇ ਮਾਂ ਪਿਉ ਦੋਨੋ ਮਰ ਗਏ। ਏਸ ਗਰੀਬਣੀ ਦਾ ਨਾ ਕੋਈ ਚਾਚਾ ਹੈ ਨਾ ਚਾਚੀ, ਨਾ ਕੋਈ ਮਾਸੀ ਮਾਸੜ, ਇਹਦਾ ਕੀ ਬਣੇਗਾ?

ਦੂਜੇ ਨੇ ਕਿਹਾ: ਉਹ ਮਾਲਕ ਸਭ ਨੂੰ ਸਹਾਰਾ ਦੇਣ ਵਾਲਾ ਹੈ, ਉਹੋ ਏਸ ਦਾ ਵੀ ਕੋਈ ਉਪਾ ਕਰੇਗਾ। ਤੀਜੇ ਨੇ ਕਿਹਾ: ਜੇ ਪਾਰੋ ਏਸ ਨੂੰ ਧੀ ਬਣਾ ਲਵੇ ਤਾਂ ਇਸ ਨੂੰ ਮਾਂ ਵੀ ਤੇ ਪਿਉ ਵੀ ਤੇ ਨਾਨਾ ਵੀ ਮਿਲ ਜਾਏ। ਚੌਥੇ ਨੇ ਪੁਛਿਆ: ਨਾਨਾ ਕਿਸ ਤਰ੍ਹਾਂ ? ਤੀਜੇ ਨੇ ਕਿਹਾ: ਲੈ ਤੈਨੂੰ ਨਹੀਂ ਪਤਾ ? ਪਾਰੋ ਉਸੇ ਫਕੀਰ ਸਾਂਈਂ ਦੀ ਧੀ ਹੈ! ਇਕ ਹੋਰ ਨੇ ਕਿਹਾ: ਫਕੀਰ ਤੇ ਮੁਸਲਮਾਨ ਹੈ। ਫੇਰ ਤੀਜੇ ਨੇ ਕਿਹਾ: ਹਾਂ ਕੁਛ ਐਸਾ ਵੈਸਾ ਮੁਸਲਮਾਨ ਹੈ, ਪਰ ਪਾਰੋ ਉਸ ਦੀ ਧੀ ਹੈ, ਇਸ ਦਾ ਨਾਮ ਪਰੀ ਬਾਨੋ ਸੀ। ਫ਼ਕੀਰ ਸਾਂਈਂ ਨੂੰ ਸੰਤ ਨਿਧਾਨ ਸਿੰਘ ਜੀ ਮਿਲ ਗਏ, ਪਰੀ ਬਾਨੋ ਦੇ ਭਾਗ ਖੁਲ੍ਹ ਗਏ। ਉਹ ਧੰਨਾ ਸਿੰਘ ਨਾਲ ਵਿਆਹੀ ਗਈ। 'ਪਰੀ ਬਾਨੋ' ਦੀ 'ਪਾਰੋ' ਹੋ ਗਈ। ਉਸ ਜੇਹਾ ਇਲਾਕੇ ਵਿਚ ਹੋਰ ਕੋਈ ਨਾ ਸਿਖ ਹੈ, ਨਾ ਸਿਖਣੀ।

ਆਸੇ ਪਾਸੇ ਦੇ ਪਿੰਡਾਂ ਦੇ ਲੋਕ ਇਕੱਠੇ ਹੋ ਗਏ। ਸਾਰੇ ਭਾਈ ਰਾਮੂ ਦਾ ਜਸ ਗਾ ਰਹੇ ਸਨ। ਇਸਤ੍ਰੀਆਂ ਰਾਮਦੇਈ ਦੀ ਚੰਗਿਆਈ ਦੱਸ ਰਹੀਆਂ ਸਨ। ਕਈ ਕਹਿ ਰਹੀਆਂ ਸਨ: ਨੀ ਭੈਣੋ! ਮੈਨੂੰ ਵੀ ਐਹੋ ਜੇਹੀ ਮੌਤ ਆਵੇ, ਮੈਂ ਵੀ ਆਪਣੇ ਘਰ ਵਾਲੇ ਦੇ ਨਾਲ ਹੀ ਮੁੱਕ ਜਾਵਾਂ। ਪਰ ਸਾਰੀਆਂ ਇਕ ਜ਼ੁਬਾਨ ਮੰਨ ਰਹੀਆਂ ਸਨ ਕਿ ਇਹ ਪਾਰੋ ਦੀ ਬਰਕਤ ਹੈ; ਕਿਸ ਤਰ੍ਹਾਂ ਉਹ ਰਾਮਦੇਈ ਨੂੰ ਉੱਚਿਆਂ ਕਰਦੀ ਰਹੀ, ਚੁੱਕਦੀ ਰਹੀ, ਕਿਸ ਤਰ੍ਹਾਂ ਉਹ ਇਨ੍ਹਾਂ ਬੀਮਾਰਾਂ ਦੀ ਸੇਵਾ ਕਰਦੀ ਰਹੀ। ਕਿਸ ਤਰ੍ਹਾਂ ਉਸ ਦੀ ਪ੍ਰੇਰਨਾ ਕਰਕੇ ਫਕੀਰ ਸਾਂਈਂ ਉਨ੍ਹਾਂ ਦੀ ਦਵਾ ਦਰਮਲ ਵਿਚ ਦਿਨ ਰਾਤ ਜੁਟਿਆ ਰਿਹਾ, ਕਿਸ ਤਰ੍ਹਾਂ ਸੰਤ ਨਿਧਾਨ ਸਿੰਘ ਜੀ ਉੱਚੇ ਭਰੋਸੇ ਦੀਆਂ ਖੁਸ਼ੀਆਂ ਬਖਸ਼ਦੇ ਰਹੇ। ਕਿਸ ਤਰ੍ਹਾਂ ਉਹ ਜੋੜਾ ਅੰਤ ਪ੍ਰਯੰਤ ਆਪਣੀ ਪ੍ਰੀਤ ਨਿਬਾਹ ਗਿਆ ਤੇ ਪਿਛੇ ਕੈਸੀ ਕੀਰਤੀ ਛਡ ਗਿਆ।

## ੬.

ਇਕ ਪਾਸੇ ਵੱਡਾ ਚਿਤਾ ਦਾ ਅੰਗੀਠਾ ਜਲ ਰਿਹਾ ਹੈ।

ਦੋਨੋ ਮ੍ਰਿਤਕ ਸਰੀਰ ਇਕੋ ਕਾਠ ਦੀ ਸੇਜ ਉਪਰ ਅਗਨ ਭੇਟ ਹੋ ਰਹੇ ਹਨ ।

ਨਜ਼ਦੀਕ ਹੀ ਦੂਜੇ ਪਾਸੇ ਸੰਤ ਨਿਧਾਨ ਸਿੰਘ ਜੀ ਬੈਠੇ ਸਨ । ਇਹ ਅਡਣਸ਼ਾਹੀ ਸੰਤ ਸਨ ਜੋ ਇਨ੍ਹਾਂ ਜੰਗਲਾਂ ਵਿਚ ਰਹਿਕੇ ਗੁਪਤ ਸੇਵਾ ਕਰਦੇ ਸਨ । ਮਨ ਦੇ ਰੋਗ ਤੇ ਤਨ ਦੇ ਰੋਗ, ਦੋਨਾਂ ਬੀਮਾਰੀਆਂ ਦੀ ਚਕਿਤਸਾ ਕਰਦੇ ਸਨ । ਸੰਤ ਨਿਧਾਨ ਸਿੰਘ ਜੀ ਦੀ ਬੜੀ ਮਹਿਮਾ ਸੀ । ਉਹ ਸੇਵਾ ਪੰਥ ਦੇ ਆਦਰਸ਼ ਉਤੇ ਟਿਕੇ ਹੋਏ ਬੜੇ ਸਮਰੱਥ ਵਕਤਾ ਸਨ ।

ਜਦ ਸ਼ਿਖਾ ਪੂਰੇ ਜੋਬਨ ਵਿਚ ਜਲ ਰਹੀ ਸੀ ਤਾਂ ਆਏ ਲੋਕ ਸੰਤਾਂ ਦੇ ਬਚਨ ਸੁਣਨ ਲਈ ਉਹਨਾਂ ਦੇ ਪਾਸ ਦੇ ਦਰਖਤਾਂ ਦੀ ਛਾਂ ਹੇਠ ਬੈਠ ਗਏ ।

ਸੰਤ ਨਿਧਾਨ ਸਿੰਘ ਨੇ ਆਪਣਾ ਵਿਖਿਆਨ ਸ਼ੁਰੂ ਕੀਤਾ— ਮੈਂ ਉਤਾਵਲਾ ਸਾਂ ਦੇਖਣ ਲਈ ਕਿ ਇਸ ਜੰਗਲ ਵਿਚ ਕਥਾ ਕਿਸ ਤਰ੍ਹਾਂ ਹੁੰਦੀ ਹੈ। ਕੀ ਇਹ ਪ੍ਰਮਾਣ ਤੇ ਦ੍ਰਿਸ਼ਟਾਂਤ ਨਾਲ ਕਿਸੇ ਸ਼ਬਦ ਦੀ ਵਿਆਖਿਆ ਕਰਨਗੇ ? ਇਹ ਸੰਸੇ ਉਠ ਰਹੇ ਸਨ ਕਿ ਕੰਨ ਵਿਚ ਸੰਤਾਂ ਦੀ ਆਵਾਜ਼ ਆਈ । ਉਹਨਾਂ ਦਾ ਸਿਰ ਜ਼ਰਾ ਜ਼ਰਾ ਝੂਮ ਰਿਹਾ ਸੀ । ਨੈਣ ਮੀਟੇ ਸਨ, ਪਰ ਬੰਦ ਝਿੰਮਣੀਆਂ ਦੀ ਲਾਲੀ ਤੋਂ ਐਉਂ ਲਗਦਾ ਸੀ ਕਿ ਨੈਣ ਅੰਦਰੋਂ ਭਖ ਰਹੇ ਹਨ, ਜਾਂ ਸ਼ਾਇਦ ਨਜੀਕ ਬਲ ਰਹੇ ਅੰਗੀਠੇ ਦੀ ਸੁਆ ਝਿੰਮਣੀਆਂ ਤੇ ਪੈ ਰਹੀ ਸੀ, ਪਰ ਬੰਦ ਆਨੇ ਲਟ ਲਟ ਭਖਦੇ ਦਿੱਸਦੇ ਸਨ । ਸੰਤਾਂ ਦੇ ਮੁਖ ਤੋਂ ਇਕ ਤੁਕ ਦੀ ਆਵਾਜ਼ ਆਈ:--

"ਇਛਸਿ ਜਮਾਦਿ ਪਰਾ ਭਯੰ
ਜਮੁ ਸ੍ਵਸਤਿ ਸੁਕ੍ਰਿਤ ਕ੍ਰਿਤੰ ॥"

ਉਹਨਾਂ ਨੇ ਆਵਾਜ਼ ਹੋਰ ਉੱਚੀ ਕੀਤੀ, ਹੋਰ ਗੋਲ ਕੀਤੀ । ਉਹ ਸੁਰੀਲੀ ਹੋ ਕੇ ਫੇਰ ਦੁਬਾਰਾ ਬਾਹਰ ਨਿਕਲੀ:—

ਇਛਸਿ ਜਮਾਦਿ ਪਰਾ ਭਯੰ

ਬੈਂਦਾ ਸੀ। ਆਪਣੇ ਭਣਵੱਯੇ ਦੀ ਇਤਨੀ ਪ੍ਰਸੰਸਾ ਸੁਣਕੇ ਅਤਿ ਪ੍ਰਸੰਨ ਹੋਇਆ ਤੇ ਫੇਰ ਰਾਜੇ ਦੀ ਆਗਿਆ ਪਾਕੇ ਚੰਦ੍ਰਹਾਂਸ ਨੂੰ ਰਾਜ ਮਹਲ ਵਿਚ ਵਿਆਹ ਹਿਤ ਬੁਲਾਉਣ ਲਈ ਟੁਰ ਪਿਆ।

ਮਦਨ ਤੇ ਚੰਦ੍ਰਹਾਂਸ ਦੋਨੋ ਸੜਕ ਉਪਰ ਮਿਲ ਪਏ। ਇਕ ਤਾਂ ਜਲਾਦ ਦੇ ਮੂੰਹ ਵਿਚ ਪੈਣ ਲਈ ਘਰੋਂ ਟੁਰਿਆ ਸੀ; ਦੂਜਾ ਰਾਜਕੁਮਾਰੀ ਨਾਲ ਵਿਆਹ ਲਈ ਉਸ ਨੂੰ ਸੱਦਣ ਹਿਤ ਜਾ ਰਿਹਾ ਸੀ। ਦੋਨਾਂ ਦਾ ਮਿਲ ਜਾਣਾ ਕਿਸਮਤ ਦੀ ਅਜੀਬ ਟੱਕਰ ਸੀ! ਰਾਜੇ ਦੇ ਸੱਦੇ ਨੂੰ ਕੌਣ ਮੋੜੇ ? ਇਹ ਸ਼ਾਹੀ ਫੁਰਮਾਨ ਅਟੱਲ ਹੁਕਮ ਸੀ, ਜਿਸ ਨੂੰ ਸਿੱਧਾ ਉਲੰਘਣ ਦੀ ਤਾਕਤ ਕਿਸੇ ਵਿਚ ਨਹੀਂ ਹੁੰਦੀ। ਪਰ ਦੇਵੀ ਦੇ ਮੰਦਰ ਵਿਚ ਜੋ ਚੜ੍ਹਤ ਪਹੁੰਚਾਉਣੀ ਸੀ ਉਸ ਦਾ ਕੀ ਇਲਾਜ ਹੋਵੇ ? ਇਹ ਵੀ ਜ਼ਰੂਰੀ ਗੱਲ ਸੀ। ਕੀ ਚੰਦ੍ਰਹਾਂਸ ਇਸ ਤਰ੍ਹਾਂ ਕਰੇ ਕਿ ਪਹਿਲੇ ਉਹ ਮੰਦਰ ਚਲਾ ਜਾਵੇ ਤੇ ਉਥੋਂ ਫੇਰ ਸਿੱਧਾ ਰਾਜ ਮਹਲ ਚਲਾ ਜਾਵੇ ? ਨਹੀਂ, ਇਸ ਤਰ੍ਹਾਂ ਦੇਰ ਹੋ ਜਾਏਗੀ। ਰਾਜਾ ਕਿਤਨਾ ਕੁ ਚਿਰ ਬਗੈਰ ਕਾਹਲਾ ਪਏ ਦੇ ਉਡੀਕੇਗਾ। ਆਖ਼ਰ ਇਹ ਠਹਿਰੀ ਕਿ ਚੜ੍ਹਤ ਦੀਆਂ ਚੀਜ਼ਾਂ ਲੇਕੇ ਤਾਂ ਮਦਨ ਮੰਦਰ ਵਿਚ ਪੂਜਾ ਕਰਨ ਚਲਾ ਜਾਵੇ ਤੇ ਚੰਦ੍ਰਹਾਂਸ ਜਲਦੀ ਰਾਜ ਮਹਲ ਵਿਚ ਪਹੁੰਚੇ ਜਿਥੇ ਰਾਜਾ ਖੜਾ ਉਡੀਕ ਰਿਹਾ ਹੈ।ਆਪਸ ਵਿਚ ਵਿਛੜਨਲਗਿਆਂ ਦੋਨਾਂ ਨੇ ਘੁਟਕੇ ਜੱਫੀ ਪਾ ਲਈ। ਮਦਨ ਪਿਆਰ ਦੇ ਜੋਸ਼ ਵਿਚ ਜ਼ੋਰ ਨਾਲ ਘੁੱਟੀ ਜਾਂਦਾ ਸੀ ਤੇ ਨਾਲ ਕਹੀ ਜਾਂਦਾ ਸੀ—ਭਾਈਆ ਜੀ, ਤੁਸੀਂ ਕਿਤਨੇ ਚੰਗੇ ਹੋ, ਕਿਤਨੇ ਪਿਆਰੇ ਹੋ, ਜੀ ਕਰਦਾ ਹੈ ਤੁਹਾਨੂੰ ਛਡਾਂ ਨਾ, ਵਿਸ਼ਯਾ ਦੇ ਵਿਆਹ ਵੇਲੇ ਤੁਹਾਡੇ ਸਿਰ ਉਤੋਂ ਵਾਰਕੇ ਕੀ ਕੁਛ ਨਹੀਂ ਲੁਟਾਇਆ, ਪਰ ਦਿਲ ਰੱਜਿਆ ਨਹੀਂ, ਜੀ ਕਰਦਾ ਹੈ ਹੋਰ ਕੁਛ ਨਾ ਕਰਾਂ, ਸਾਰਾ ਦਿਨ ਤੁਹਾਡਾ ਸਿਰਵਾਰਨਾ ਕਰਦਾ ਰਹਾਂ, ਤੁਹਾਡੀ ਖ਼ੈਰ ਮੰਗਦਾ ਰਹਾਂ। ਇਹੋ ਜੀ ਕਰਦਾ ਹੈ ਕਿ ਆਪਣਾ ਆਪ ਤੁਹਾਡੇ ਉਤੋਂ ਵਾਰ ਸੁਟਾਂ, ਕੁਰਬਾਨ ਕਰ ਸੁਟਾਂ। ਸਦੀ ਮੁਰੀ ਕੁਰਬਾਨ ਕਰ ਸੁਟਾਂ।

ਵਜ਼ੀਰ ਨੇ ਜੋ ਜਲਾਦ ਦੇਵੀ ਦੇ ਮੰਦਰ ਅਗੇ ਖੜਾ ਕੀਤਾ ਸੀ ਉਹ ਹੋਰ ਸੀ। ਉਹ, ਉਹ ਨਹੀਂ ਸੀ ਜਿਸ ਨੇ ਇਕ ਵੇਰ ਸਿਰਫ ਕਟੀ ਉਂਗਲ ਦਿਖਾਕੇ ਧੋਖਾ ਦਿਤਾ ਸੀ। ਐਤਕੀ ਜਲਾਦ ਨਾਲ ਬਹੁਤ ਪਕਿਆਈ ਸੀ, ਤੋਹਫੇ ਤੇ ਇਨਾਮਾਂ ਦਾ ਵੀ ਬੜਾ ਲਾਲਚ ਦਿੱਤਾ ਸੀ। ਜਲਾਦ ਨੂੰ ਪੱਕਾ ਹੁਕਮ ਸੀ ਕਿ ਕੋਈ ਗੱਲ ਨਹੀਂ ਕਰਨੀ, ਨਾ ਹੀ ਕੋਈ ਸੁਣਨੀ ਹੈ, ਦੇਖਦਿਆਂ ਹੀ ਪਹੁੰਚਣ ਵਾਲੇ ਦੀ ਗਰਦਨ ਧੜ ਤੋਂ ਵਖ ਕਰ ਦੇਣੀ ਹੈ।

ਉਧਰ ਚੰਦ੍ਰਹਾਂਸ ਦਾ ਵਿਆਹ ਚੰਪਾ ਨਾਲ ਰਾਜ ਮਹਲ ਵਿਚ ਹੋ ਗਿਆ। ਵਿਆਹ ਹੁੰਦਿਆਂ ਹੀ ਚੰਦ੍ਰਹਾਂਸ ਨੂੰ ਤਿਲਕ ਦੇਣ ਤੇ ਆਪ ਸੰਨਿਆਸ ਧਾਰਨ ਦਾ ਪ੍ਰਬੰਧ ਰਾਜਾ ਸੋਚਣ ਲੱਗਾ।

ਜਲਾਦ ਨੇ ਕਿਤੇ ਫੇਰ ਕੋਈ ਬੇਈਮਾਨੀ ਨਾ ਕਰ ਦਿੱਤੀ ਹੋਵੇ, ਏਸ ਖੁਤਖੁਤੀ ਨੂੰ ਹਟਾਉਣ ਲਈ ਵਜ਼ੀਰ ਆਪ ਇਕ ਤੇਜ਼ ਘੋੜੇ ਤੇ ਚੜ੍ਹਕੇ ਸਰਪਟ ਗਿਆ। ਦੇਖਿਆ ਕਿ ਆਪਣੇ ਪੁਤ੍ਰ ਦਾ ਸਿਰ ਕਟਿਆ ਪਿਆ ਹੈ। ਵਜ਼ੀਰ ਨੇ ਇਕ ਹਾਅ ਦਾ ਨਾਹਰਾ ਮਾਰਿਆ, ਆਪਣੀ ਕਟਾਰ ਕਢੀ, ਸਾਰੇ ਜ਼ੋਰ ਨਾਲ ਪੇਟ ਵਿਚ ਖੋਭਕੇ ਪੁਤ੍ਰ ਦੇ ਧੜ ਉਤੇ ਲੇਟ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ:–

ਜਿਉ ਜਨ ਚੰਦ੍ਰਹਾਂਸੁ ਦੁਖਿਆ ਧ੍ਰਿਸਟਬੁਧੀ
ਅਪੁਨਾ ਘਰੁ ਲੂਕੀ ਜਾਰੇ ॥

[ਨਟ ਮਹਲਾ ੪ ਅਸਟ:–੪

# ੭. ਆਬਦਾਰ ਮੋਤੀ

## ੧.

ਸਮਾਂ ੧੭੬੧ ਬਿਕਰਮੀ (੧੭੦੪ ਈਸਵੀ) ਦਾ ਹੈ। ਮਾਛੀ ਵਾੜੇ ਦਾ ਪਿੰਡ ਹੈ, ਜੋ ਅਜ ਕਲ ਦੀ ਜ਼ਿਲਾ ਬੰਦੀ ਦੇ ਹਿਸਾਬ ਨਾਲ ਲੁਧਿਆਣੇ ਵਿਚ ਹੈ। ਏਥੇ ਗੁਲਾਬਾ ਮਸੰਦ ਤੇ ਪੰਜਾਬਾ ਦੋ ਭਰਾ ਰਹਿੰਦੇ ਹਨ। ਅਜ ਕੁਝ ਹਮਸੋਸ ਵਿਚ ਬੈਠੇ ਹਨ ਤੇ ਨੜੋਏ ਤੋਂ ਹੋ ਕੇ ਆਏ ਹਨ। ਨਿਹਾਲੇ ਖੱਤਰੀ ਦੀ ਮਾਈ ਗੁਰਦੇਈ ਮਰ ਗਈ ਸੀ। ਪੰਜਾਬਾ ਕਹਿ ਰਿਹਾ ਸੀ: 'ਇਹ ਬੜੇ ਭਾਗਾਂ ਵਾਲੀ ਸੀ'। ਫੇਰ ਆਖ ਰਿਹਾ ਸੀ: 'ਏਸੇ ਵਿਹੜੇ ਵਿਚ ਸਾਡੇ ਘਰ ਆਕੇ ਇਕ ਦਿਨ ਬੈਠੀ ਸੀ, ਲਗਦੀ ਨਹੀਂ ਸੀ ਕਿ ਛੇਤੀ ਚਲੀ ਜਾਏਗੀ! ਭਾਵੇਂ ਕਮਜ਼ੋਰ ਸੀ ਤੇ ਕੋਠੇ ਨਹੀਂ ਚੜ੍ਹ ਸਕਦੀ ਸੀ.........।' ਗੁਲਾਬੇ ਨੇ ਗੱਲ ਟੁਕ ਦਿਤੀ ਤੇ ਆਖਿਆ: 'ਨਹੀਂ', ਉਸ ਨੇ ਤਾਂ ਕੋਠੇ ਜ਼ਰੂਰ ਚੜ੍ਹ ਜਾਣਾ ਸੀ, ਪਰ ਓਹ ਜੋ ਆਪ ਹੇਠਾਂ ਆ ਗਏ, ਇਕ ਦਮ ਪੌੜੀਆਂ ਉਤਰੇ, ਜਿਸ ਤਰ੍ਹਾਂ ਇਕੋ ਛਲਾਂਗ ਮਾਰੀ ਨੇ। ਆਉਂਦਿਆਂ ਹੀ ਮਾਈ ਦਾ ਸਿਰ, ਕਿਸ ਤਰ੍ਹਾਂ ਉਹਨਾਂ ਦੇ ਚਰਨਾਂ ਉੱਪਰ, ਤੇ ਉਹ ਸੁਪਨੇ ਭਰੀਆਂ ਅੱਖਾਂ ਖੋਲ੍ਹਕੇ ਬੋਲੇ: "ਮਾਈ! ਲਿਆ ਸਾਡੀ ਵਸਤੂ, ਲਿਆ ਉਹ ਬਸਤਰ, ਓਹੋ ਸਾਨੂੰ ਏਥੇ ਖਿੱਚ ਲਿਆਇਆ ਹੈ"। ਮਾਈ ਦਾ ਦਿਲ ਚਰਨਾਂ ਤੋਂ ਸਿਰ ਚੁੱਕਣ ਉਪਰ ਨਹੀਂ ਸੀ। ਉਹ ਚਰਨ ਸਪਰਸ਼ ਨਾਲ ਰੱਜੀ ਨਹੀਂ ਸੀ, ਉਹ ਤਿਹਾਈ ਸੀ, ਉਸ ਨੂੰ ਐਉਂ ਲਗਾ ਕਿ ਸ਼ਰਬਤ ਸੁੱਕੇ ਬੁਲ੍ਹਾਂ ਨਾਲ ਲਗਾ ਹੀ ਸੀ ਕਿ ਕਿਸੇ ਨੇ, ਜੀਭ ਗਿੱਲੀ ਹੋਣ ਤੋਂ ਪਹਿਲੇ ਗਲਾਸ ਖਿਚ ਲਿਆ! ਫੇਰ ਆਵਾਜ਼ ਆਈ: "ਮਾਈ, ਉਠ, ਲਿਆ ਬਸਤਰ।" ਏਸ ਆਵਾਜ਼ ਨੂੰ ਕੌਣ ਰੋਕ ਸਕਦਾ ਸੀ। ਇਹ ਕਿਸੇ ਜਣੇ ਖਣੇ ਦੀ ਆਵਾਜ਼ ਨਹੀਂ ਸੀ। ਇਹ ਗੁਰੂ

ਗੋਬਿੰਦ ਸਿੰਘ ਜੀ ਦੀ ਸੱਦ ਸੀ, ਉਹਨਾਂ ਦੀ ਗਰਜ ਸੀ, ਉਹਨਾਂ ਦਾ ਹੁਕਮ ਸੀ। ਮਾਈ ਨੇ ਸਿਰ ਚੁੱਕਿਆ, ਅੱਖਾਂ ਉੱਚੀਆਂ ਕੀਤੀਆਂ, ਪਰ ਉਸ ਦੇ ਨੈਣ ਡਲ੍ਹ ਡਲ੍ਹ ਕਰ ਰਹੇ ਸਨ। ਉਸ ਨੇ ਅਪਣੇ ਵਗਦੇ ਨੇਤ੍ਰ ਮੁੰਦ ਲਏ, ਇਕ ਲੰਮਾ ਸਾਹ ਅੰਦਰ ਨੂੰ ਖਿੱਚਿਆ, ਜਿਸ ਤ੍ਰਾਂ ਘੁੱਟ ਭਰ ਕੇ ਪੀ ਰਹੀ ਹੈ। ਫੇਰ ਹੱਥਾਂ ਨਾਲ ਟਟੋਲ ਕੇ ਕੋਲ ਬੈਠੇ ਪੁੱਤ੍ਰ ਨਿਹਾਲੇ ਕੋਲੋਂ ਬਸਤ੍ਰ ਚੁਕ ਕੇ ਕਲਗੀਆਂ ਵਾਲੇ ਦੇ ਚਰਨਾਂ ਵਿਚ ਧਰ ਦਿਤਾ ਤੇ ਧਰਦਿਆਂ ਹੀ ਉਸੇ ਬਸਤਰ ਉਪਰ ਸਿਰ ਨਿਵਾਕੇ ਟਿਕਾ ਦਿਤਾ।

ਪੰਜਾਬਾ—ਮੈਨੂੰ ਲਗਦਾ ਸੀ ਕਿ ਮਾਈ ਸੌਂ ਗਈ ਹੈ।

ਗੁਲਾਬਾ—ਮੈਂ ਕਾਹਲਾ ਸਾਂ, ਖ਼ਬਰ ਉਡ ਰਹੀ ਸੀ ਕਿ ਪਿੱਛਾ ਕਰਦਿਆਂ ਤੁਰਕੀ ਫੌਜਾਂ ਏਧਰ ਆ ਰਹੀਆਂ ਹਨ। ਘਟੋ ਘਟ ਪੰਜ ਹਜ਼ਾਰ ਦਾ ਤੁੰਮਲ ਵਹੀਰੀ ਪੈ ਚੁਕੇ ਦੀ ਕਨਸੋ ਸੀ।

ਪੰਜਾਬਾ—ਪਰ ਹੈਰਾਨੀ ਦੀ ਗੱਲ ਹੈ, ਗੁਰੂ ਕੇਡਾ ਬੇਪ੍ਰਵਾਹ ਸੀ।

ਗੁਲਾਬਾ—ਬੇਸ਼ਕ ਅਪਣੇ ਲਈ ਉਹ ਬੇਪ੍ਰਵਾਹ ਸੀ। ਪਰ ਸਾਨੂੰ ਤੇ ਆਪਣੀ ਪਈ ਹੋਈ ਸੀ, ਕਿ ਕਿਸੇ ਸੂੰਹੀਏ ਨੇ ਬਿੜਕ ਦਿਤੀ, ਤੇ ਸਾਡਾ ਘਾਣ ਬੱਚਾ ਪੀੜਿਆ ਗਿਆ।

ਪੰਜਾਬਾ—ਪਰ ਸ਼ੁਕਰ ਹੈ,ਗੁਰੂ ਨੇ ਤੁਹਾਡੀ ਗੱਲ ਮੰਨ ਲਈ। ਤੁਸਾਂ ਵੀ ਗੱਲ ਬੜੀ ਅਕਲ ਨਾਲ ਸਮਝਾਈ ਹੋਣੀ ਹੈ, ਮੈਂ ਕੋਲ ਨਹੀਂ ਸਾਂ,ਮੇਰੇ ਮੂੰਹੋਂ ਤਾਂ ਇਕ ਹਰਫ ਨਹੀਂ ਸੀ ਟੁੱਕਿਆ ਜਾਣਾ।

ਗੁਲਾਬਾ—ਹਾਂ ਮੈਂ ਕਿਹਾ ਸੀ—"ਮਹਾਰਾਜ ਜੀ, ਹੁਣ ਆਪ ਕ੍ਰਿਪਾ ਕਰੋ, ਬਾਹਰ ਵੈਰੀਆਂ ਦੀ ਫੌਜ ਤੁਹਾਡੀ ਢੂੰਡ ਵਿਚ ਆ ਉਤਰੀ ਹੈ, ਮਤ ਕੋਈ ਚੁਗਲ ਏਥੇ ਲੈ ਆਵੇ, ਤੁਸੀਂ ਫੜੇ ਜਾਵੋ, ਨਾਲੇ ਮੈਂ ਮਾਰਿਆ ਜਾਵਾਂ, ਤਾਂ ਤੇ ਸ਼ੀਘਰ ਮਾਲਵੇ ਨੂੰ ਚਲੇ ਜਾਣਾ ਅੱਛਾ ਹੈ"*। ਪਰ ਉਨ੍ਹਾਂ ਨੇ ਲਸ਼ਕਰ ਆਇਆ ਸੁਣਕੇ ਕੋਈ ਪ੍ਰਵਾਹ

*ਤ੍ਵਾਰੀਖ ਖਾਲਸਾ।

ਨਾ ਕੀਤੀ ਤੇ ਕਹਿਣ ਲਗੇ: "ਤੂੰ ਡਰ ਨਾ, ਸਾਨੂੰ ਅਕਾਲ ਪੁਰਖ ਜਿਸ ਤਰ੍ਹਾਂ ਚਲਾਉਂਦਾ ਹੈ ਚਲਦੇ ਹਾਂ, ਉਸ ਦਾ ਭਾਣਾ ਭਾਵੇਂ ਮੰਨਣਾ ਤਾਂ ਸਭ ਨੂੰ ਪੈਂਦਾ ਹੈ, ਪਰ ਮਿੱਠਾ ਕਰਕੇ ਖੁਸ਼ੀ ਨਾਲ ਮੰਨਣਾ ਔਖਾ ਹੈ, ਸੋ ਅਸੀਂ ਮੰਨ ਰਹੇ ਹਾਂ। ਜਦ ਉਹ ਸਾਡਾ ਰੱਖਯਕ ਹੈ ਤਾਂ ਹੋਰ ਕੋਈ ਸਾਨੂੰ ਨਹੀਂ ਫੜ ਸਕਦਾ, ਤੂੰ ਅਕਾਲ ਪੁਰਖ ਉੱਤੇ ਭਰੋਸਾ ਰੱਖ"†। ਉਨ੍ਹਾਂ ਦੇ ਇਹ ਬਚਨ ਸੁਣਕੇ ਮੇਰੀ ਖਾਨਿਓਂ ਗਈ, ਮੇਰੀਆਂ ਲੱਤਾਂ ਕੰਬਣ ਲਗ ਪਈਆਂ। ਉਨ੍ਹਾਂ ਦੇ ਸਾਹਮਣੇ ਕੋਈ ਕਹਵੇ ਤਾਂ ਕੀ ਕਹਵੇ ? ਮੈਂ ਫੇਰ ਗਲ ਵਿਚ ਪੱਲਾ ਪਾਕੇ, ਹੱਥ ਜੋੜਕੇ ਡਰਦਿਆਂ ਡਰਦਿਆਂ ਅਰਜ਼ ਕੀਤੀ: "ਮਹਾਰਾਜ, ਤੁਸੀਂ ਸਮ੍ਰੱਥ ਹੋ, ਸਮੁੰਦ੍ਰ ਵਤ ਗੰਭੀਰ ਹੋ, ਅਸੀਂ ਤੁੱਛ ਬੁੱਧੀ ਜੀਵ, ਛੋਟੀ ਛਰਕੇ ਛਪੜੀ ਦੇ ਜਲ ਵਾਂਙੂ ਛਲਕ ਉੱਠਦੇ ਹਾਂ, ਧੀਰਜ ਨਹੀਂ ਹੁੰਦਾ"†।

ਮੇਰੀ ਏਸ ਤਰ੍ਹਾਂ ਦੀ ਕੰਬਦੀ ਆਵਾਜ਼ ਸੁਣਕੇ ਓਹ ਹੱਸ ਪਏ ਤੇ ਫੁਰਮਾਯਾ:—"ਅੱਛਾ, ਜਿੱਕੂੰ ਤੂੰ ਰਾਜ਼ੀ ਹੈਂ ਅਸੀਂ ਉਸੇ ਤਰ੍ਹਾਂ ਕਰਾਂਗੇ, ਹੁਣ ਤੂੰ ਜਾਹ, ਨਿਹਾਲੇ ਖੱਤ੍ਰੀ ਦੀ ਮਾਈ ਗੁਰਦੇਈ ਨੂੰ ਬੁਲਾ ਲਿਆ, ਕਿਉਂਕਿ ਉਹ ਅਤਯੰਤ ਬਿੱਧ ਹੈ, ਰਾਤ ਦਿਨੇ ਸਾਡੇ ਦਰਸ਼ਨ ਕਰਨ ਲਈ ਸਾਨੂੰ ਧਿਆਉਂਦੀ ਰਹਿੰਦੀ ਹੈ, ਉਸਨੂੰ ਬੁਲਾ, ਨਾਲੇ ਜਿਹੜਾ ਬਸਤ੍ਰ ਉਸ ਆਪ ਕੱਤ ਕੇ ਸਾਡੇ ਨਮਿੱਤ ਬਣਾ ਰਖਿਆ ਹੈ ਲੈਂਦੀ ਆਵੇ"†।

ਪੰਜਾਬਾ—ਪਰ ਭਰਾ ਜੀ, ਜਿਸ ਵੇਲੇ ਗੁਰੂ ਜੀ ਮਾਛੀ ਵਾੜੇ ਆਏ ਤਾਂ ਗ਼ਨੀ ਖਾਂ ਉਨ੍ਹਾਂ ਨੂੰ ਆਪਣੇ ਘਰ ਲਿਜਾਕੇ ਟਿਕਾਉਣਾ ਚਾਹੁੰਦਾ ਸੀ, ਤੁਸੀਂ ਜ਼ਿਦ ਕਰਕੇ ਅਪਣੇ ਚੁਬਾਰੇ ਕਿਸ ਕਰਕੇ ਲੈ ਆਏ ?

ਗੁਲਾਬਾ—ਤੈਨੂੰ ਪਤਾ ਹੀ ਹੈ ਕਿ ਉਹ ਚਮਕੌਰ ਤੋਂ ਏਧਰ

---

† ਤ੍ਵਾਰੀਖ ਖਾਲਸਾ ਹਿੱਸਾ ੩, ਸਫ਼ਾ ੧੧੦-੧੧੧।

ਆਏ ਸਨ। ਚਮਕੌਰ ਦੀ ਗੜ੍ਹੀ ਵਿਚ ਸੰਗਤ ਸਿੰਘ ਨੂੰ ਗੁਰੂ ਜੀ ਅਪਣੀ ਜਿਗ੍ਹਾ ਕਲਗੀ ਪੁਸ਼ਾਕ ਪਹਿਨਾ ਕੇ ਗੱਦੀ ਪੁਰ ਬੈਠਾ ਆਏ ਸਨ, ਸਾਰਿਆਂ ਦਾ ਇਹੋ ਖਿਆਲ ਸੀ ਕਿ ਸੰਗਤ ਸਿੰਘ ਦੇ ਸ਼ਹੀਦ ਹੋ ਜਾਣ ਨਾਲ ਤੁਰਕੀ ਫੌਜ ਏਹੋ ਸਮਝੇਗੀ ਕਿ ਵੈਰੀ ਮਾਰਿਆ ਗਿਆ, ਤੇ ਉਹ ਘਰਾਂ ਨੂੰ ਮੁੜ ਜਾਣਗੇ, ਤੇ ਗੁਰੂ ਜੀ ਦੇ ਪਿਛੇ ਕੋਈ ਨਹੀਂ ਆਵੇਗਾ; ਮੈਂ ਏਸ ਭੁਲੇਖੇ ਜ਼ਿਦ ਕੀਤੀ ਤੇ ਉਹਨਾਂ ਨੂੰ ਆਪਣੇ ਚੁਬਾਰੇ ਲਿਆ ਟਿਕਾਇਆ, ਏਸ ਵਿਚ ਜੋ ਲਾਭ ਸੀ ਸੋ ਸਾਫ ਸੀ, ਪਰ ਕੁਦਰਤ ਨੇ ਹੋਰ ਖੇਡ ਖੇਡੀ। ਸ਼ਹੀਦ ਸੰਗਤ ਸਿੰਘ ਦਾ ਸਿਰ ਕੱਟਕੇ ਸੂਬੇ ਨੂੰ ਵਿਖਾਇਆ ਗਿਆ, ਉਹ ਪਛਾਣ ਗਿਆ, ਉਸ ਨੇ ਹੁਕਮ ਦਿਤਾ, ਗੁਰੂ ਕਿਤੇ ਨਿਕਲ ਗਿਆ ਹੈ ਉਸ ਦੀ ਢੂੰਡ ਭਾਲ ਕਰੋ*। ਮੈਨੂੰ ਕੀ ਪਤਾ ਸੀ ਕਿ ਏਡਾ ਲਸ਼ਕਰ ਸਾਡੇ ਵਲ ਅੱਖਾਂ ਟੱਡੀ ਟੁਰ ਪਏਗਾ। ਫੈਦੇ ਦੀ ਗਲ ਉਲਟੀ ਪੈ ਗਈ।

ਪੰਜਾਬਾ–ਚੱਲੋ ਮਾਈ ਨੇ ਆਖ਼ਰੀ ਝੂਟਾ ਲੈ ਲਿਆ।

ਗੁਲਾਬਾ–ਬਸਤਰ ਤੇ ਉਹਨਾਂ ਲੈਕੇ ਝਟ ਹੀ ਲਿਲਾਰੀ ਦੇ ਭੇਜ ਦਿਤਾ, ਉਹ ਰੰਗ ਲਈ ਕਾਹਲੇ ਸਨ। ਅਜੇ ਨੀਲ ਮੱਟ ਵਿਚ ਉਠਿਆ ਹੀ ਨਹੀਂ ਸੀ, ਉਹਨਾਂ ਰੰਗ ਦੇਣ ਦਾ ਹੁਕਮ ਚਾੜ੍ਹ ਦਿਤਾ। ਫੇਰ ਮਾਈ ਕੋਲ ਏਸ ਤਰ੍ਹਾਂ ਬੇਚਿੰਤ ਹੋਕੇ ਬੈਠ ਗਏ ਜਾਣੀ ਦਾ ਲੜੇ ਲਸ਼ਕਰ ਦੀ ਕੋਈ ਪਰਵਾਹ ਹੀ ਨਹੀਂ। ਮਾਈ ਬਿਰਧ ਸੀ, ਪਰ ਉਸ ਦਾ ਮੂੰਹ ਬਦਲ ਗਿਆ। ਉਸ ਦੇ ਮੂੰਹ ਦੀਆਂ ਝੁਰੀਆਂ ਖਿੱਚੀਆਂ ਗਈਆਂ, ਉਸ ਦੇ ਚਿਹਰੇ ਦਾ ਸੁੱਕਾ ਚੰਮ ਤਬਲੇਹਾਰ ਕੱਸਿਆ ਗਿਆ, ਮੱਥਾ ਚਮਕਣ ਲਗ ਪਿਆ, ਅੱਖਾਂ ਮਾਂਜੀਆਂ ਗਈਆਂ, ਜਿਸ ਤਰ੍ਹਾਂ ਕੈਂਹੇ ਦੀਆਂ ਕਟੋਰੀਆਂ ਲਿਸ਼ਕਦੀਆਂ ਹਨ। ਮੈਂ ਹੈਰਾਨ ਪਰੇਸ਼ਾਨ ਹੋ ਗਿਆ ਕਿ ਇਸ ਦੇ ਖੁਸ਼ਕ ਹੋਠਾਂ ਉੱਤੇ ਅੱਲਾ ਅੱਲਾ ਰੰਗ ਕਿਥੋਂ ਡੁਲ੍ਹ ਪਿਆ ਹੈ।

---

*ਤਵਾਰੀਖ ਖਾਲਸਾ।

ਉਸ ਦੀਆਂ ਸਾਵੀਆਂ ਸਾਵੀਆਂ ਨਸਾਂ ਵਾਲੇ ਹੱਥ ਐਉਂ ਹੋ ਗਏ ਜਿਸ ਤਰ੍ਹਾਂ ਮਹਿੰਦੀ ਰੱਤੀ ਨੱਢੀ ਦੇ ਹੁੰਦੇ ਹਨ।

ਪੰਜਾਬਾ–ਉਸ ਦੀ ਜਨਮ ਜਨਮ ਦੀ ਤ੍ਰਿਸ਼ਨਾ ਪੂਰੀ ਹੋਈ।

ਗੁਲਾਬਾ–ਨਹੀਂ, ਉਹ ਤੇ ਐਉਂ ਸੀ ਕਿ ਸੁੱਤੀ ਸੁੱਤੀ ਜਾਗੀ ਹੈ। ਨਾਲ ਹੀ ਉਸ ਦੀ ਤ੍ਰਿਸ਼ਨਾ ਵੀ ਜਾਗ ਪਈ, ਜਨਮ ਜਨਮ ਦੀ ਪ੍ਰਬਲ ਤ੍ਰਿਸ਼ਨਾ। ਅਸੀਂ ਤੇ ਐਵੇਂ ਹੀ ਕਬਿੱਤ ਸਵੈਯੇ ਪੜ੍ਹਦੇ ਰਹੇ ਤੇ ਸੇਵਕਾਂ ਦੇ ਖੀਸੇ ਝਾੜਦੇ ਰਹੇ। ਸਾਡਾ ਮਕਸ਼ਦ ਪੂਣੀ ਪੈਸਿਆਂ ਦੀ ਤ੍ਰਿਸ਼ਨਾ ਤੱਕ ਹੀ ਰਿਹਾ। ਉਸ ਵੇਲੇ ਦੇਖਿਆ ਕਿ ਇਕ ਸੁੱਚੇ ਹਿਰਦੇ ਦੀ ਤ੍ਰਿਸ਼ਨਾ ਕੀ ਚੀਜ਼ ਹੈ, ਭਾਈ ਗੁਰਦਾਸ ਨੇ ਵੀ ਏਹੋ ਜੇਹੀ ਹੀ ਕੋਈ ਘਟਨਾ ਦੇਖੀ ਹੋਣੀ ਹੈ। ਮੈਂ ਉਸ ਵੇਲੇ ਪ੍ਰਤੱਖ ਦੇਖਿਆ ਕਿ ਇਸ ਦੇ ਅਰਥ ਕੀ ਹਨ। ਅਸੀਂ ਤਾਂ ਨਿਰੀਆਂ ਹੇਕਾਂ ਲਾ ਲਾ ਕੇ ਗਾਉਂਦੇ ਰਹੇ:–

ਤੈਸੇ ਪ੍ਰਿਆ ਪ੍ਰੇਮ ਰਸ ਰਸਿਕ ਰਸਾਲ ਸੰਤ
ਤ੍ਰਿਸ਼ਨਾ ਘਟਤ ਨ ਪ੍ਰਬਲ ਅੰਗ ਅੰਗ ਕੀ*।

---

*ਇਹ ਭਾਈ ਗੁਰਦਾਸ ਦੀ ਤੁਕ ਹੈ, ਸਾਰਾ ਕਬਿੱਤ ਇਸ ਤਰ੍ਹਾਂ ਹੈ:–

ਸਲਿਲ ਨਿਵਾਸ ਜੈਸੇ ਮੀਨ ਕੀ ਨ ਘਟੈ ਰੁਚਿ,
ਦੀਪਕ ਪ੍ਰਕਾਸ਼ ਘਟੈ ਪ੍ਰੀਤ ਨਾ ਪਤੰਗ ਕੀ।
ਕੁਸਮ ਸੁਬਾਸ ਜੈਸੇ ਤ੍ਰਿਪਤੀ ਨਾ ਮਧੁਪ ਕੋ,
ਉਡਤ ਅਕਾਸ਼ ਆਸ ਘਟੈ ਨਾ ਬਿਹੰਗ ਕੀ।
ਘਟਾ ਘਨਘੋਰ ਮੋਰ ਚਾਤ੍ਰਿਕ ਰਿਦੈ ਉਲਾਸ,
ਨਾਦ ਬਾਦ ਸੁਨਿ ਰਤਿ ਘਟੈ ਨਾ ਕੁਰੰਗ ਕੀ।
ਤੈਸੇ ਪ੍ਰਿਆ ਪ੍ਰੇਮ ਰਸ ਰਸਿਕ ਰਸਾਲ ਸੰਤ,
ਤ੍ਰਿਸ਼ਨਾ ਘਟਤ ਨਾ ਪ੍ਰਬਲ ਅੰਗ ਅੰਗ ਕੀ।

[ਅਰਥ ਦੇਖੋ ਅਗਲੇ ਪੰਨੇ ਦੇ ਹੇਠ] ☞

੨.

ਏਨੇ ਨੂੰ ਬੂਹਾ ਖੜਕਿਆ, ਗੁਲਾਬੇ ਨੇ ਪੰਜਾਬੇ ਨੂੰ ਕਿਹਾ: ਜਾਹ ਕੁੰਡਾ ਖੋਲ੍ਹ, ਤੇਰੀ ਭਰਜਾਈ ਆਈ ਆ। ਉਹ ਆਉਂਦਿਆਂ ਹੀ ਵਿਹੜੇ ਵਿਚ ਡੱਠੀ ਮੰਜੀ ਉਤੇ ਬੇਹਾਲ ਲੇਟ ਗਈ ਤੇ ਇਸ਼ਾਰੇ ਨਾਲ ਆਪਣੇ ਪਤੀ (ਗੁਲਾਬੇ) ਨੂੰ ਕੋਲ ਬੁਲਾਇਆ ਸੂ। ਉਸ ਦੇ ਮੂੰਹੋਂ ਗੱਲ ਨਹੀਂ ਸੀ ਨਿਕਲਦੀ। ਉਹ ਨਿਹਾਲੇ ਦੇ ਘਰੋਂ ਆਈ ਸੀ ਤੇ ਕਹਿ ਕੇ ਆਈ ਸੀ ਕਿ ਤੁਸੀਂ ਅੱਜ ਚੁਲ੍ਹੇ ਅੱਗ ਨਹੀਂ ਬਾਲਣੀ, ਰੋਟੀ ਮੈਂ ਬਣਾ ਕੇ ਘੱਲਾਂਗੀ। ਗੁਰਦੇਈ ਦੀ ਨੂੰਹ ਨਾਲ ਉਸਦਾ ਬੜਾ ਸਹੇਲ-ਪੁਣਾ ਸੀ, ਪਰ ਘਰ ਪਹੁੰਚਦੀ ਨੂੰ ਪਤਾ ਨਹੀਂ ਕੀ ਹੋਇਆ? ਉਹ ਗੁਲਾਬੇ ਦੇ ਕੰਨ ਨਾਲ ਮੂੰਹ ਲਾ ਕੇ ਗੱਲ ਕਰਦੀ ਸੀ, ਪਰ ਕੁਛ "ਕੂ" ਨਹੀਂ ਸੀ ਹੁੰਦਾ; ਲਗਦਾ ਸੀ ਮੂੰਹ ਵਿਚ 'ਦਿਲ' ਧੜ ਧੜ ਕਰ ਰਿਹਾ ਹੈ, ਜੀਭ ਨਹੀਂ ਹਿਲਦੀ ਪਈ। ਪੰਜਾਬਾ ਘਿਉ ਲਿਆਕੇ ਭਾਬੀ ਦੀਆਂ ਤਲੀਆਂ ਝੱਸਣ ਲੱਗਾ, ਤੇ ਗੁਲਾਬਾ ਸਿਰਹਾਣੇ ਬਹਿਕੇ ਨਾੜ ਟੋਹਣ ਲੱਗਾ। ਘੜੀ ਕੁ ਗੁਜ਼ਰਨ ਦੇ ਬਾਦ ਉਸ ਨੇ ਇਸ਼ਾਰੇ ਨਾਲ ਪਾਣੀ ਦਾ ਘੁੱਟ ਮੰਗਿਆ। ਸੁੱਕੇ ਮੂੰਹ ਨੂੰ ਹਰਿਆ ਕਰਕੇ ਉਹ ਗੁਲਾਬੇ ਦੇ ਕੰਨ ਵਿਚ ਕਹਿਣ ਲੱਗੀ:–'ਜੀ ਬਾਹਰ ਹੌਲਦਾਰ ਖੜਾ ਹੈ'। ਬੱਸ

---

☞ ਪਿਛਲੇ ਪੰਨੇ ਤੇ ਦਿਤੇ ਕਬਿੱਤ ਦੇ ਅਰਥ:–

ਅਰਥ–ਜਿਵੇਂ ਪਾਣੀ ਵਿਚ ਵਸਦਿਆਂ ਮੱਛੀ ਦੀ ਰੁਚੀ ਪਾਣੀ ਤੋਂ ਘਟਦੀ ਨਹੀਂ, ਤੇ ਦੀਵੇ ਦੀ ਲਾਟ ਤੋਂ ਪਤੰਗ ਦੀ ਪ੍ਰੀਤ ਨਹੀਂ ਘਟਦੀ। ਫੁਲ ਦੀ ਖੁਸ਼ਬੂ ਤੋਂ ਭੌਰਾ ਨਹੀਂ ਰੱਜਦਾ, ਅਕਾਸ਼ ਉਡਾਰੀ ਤੋਂ ਪੰਛੀ ਦੀ ਆਸ ਨਹੀਂ ਅੱਕਦੀ। ਘਨਘੋਰ ਘਟਾ ਤੋਂ ਮੋਰ ਤੇ ਚਾਤ੍ਰਿਕ ਦਾ ਉਤਸ਼ਾਹ ਨਹੀਂ ਘਟਦਾ ਤੇ ਨਾ ਹੀ ਹਰਨ ਦੀ ਪ੍ਰੀਤ ਘੰਡੇ ਹੇੜੇ ਦੀ ਆਵਾਜ਼ ਤੋਂ ਘਟਦੀ ਹੈ। ਤਿਵੇਂ ਪਿਆਰੇ ਗੁਰੂ ਦੇ ਪ੍ਰੇਮ ਰਸ ਵਿਚ ਰਸੀਏ ਹੋਏ ਸੰਤਾਂ ਦੀ ਗੁਰੂ ਪ੍ਰੇਮ ਤ੍ਰਿਸ਼ਨਾ ਘਟਦੀ ਨਹੀਂ, ਸਗੋਂ ਅੰਗ ਅੰਗ ਵਿਚ ਵਧਦੀ ਤੇ ਜ਼ੋਰ ਫੜਦੀ ਹੀ ਜਾਂਦੀ ਹੈ।

ਇਤਨੇ ਕੁ ਫ਼ਿਕਰੇ ਦੀ ਹੀ ਉਹ ਕਾਨਾ-ਫੂਸੀ ਕਰ ਸਕੀ ਤੇ ਲੇਟ ਗਈ। ਇਹ ਫੂਕ ਗੁਲਾਬੇ ਦੇ ਕੰਨ ਵਿਚੋਂ ਲੰਘਕੇ ਸਮਝ ਵਿਚ ਬੜੀ ਵਡੀ ਹੁੰਦੀ ਉਸ ਦੇ ਮਨ ਅੰਦਰ ਧਸ ਗਈ। ਉਸਦੇ ਮੂੰਹ ਦੀ ਵੀ ਹਵਾਈ ਉਡ ਗਈ। ਉਸ ਨੇ ਦਿਲ ਉਤੇ ਹੱਥ ਰੱਖਕੇ ਕਿਹਾ : ਸਾਡੀ ਖ਼ੈਰ ਨਹੀਂ, ਹੁਣ ਮੋਏ, ਕਿਸੇ ਚੁਗ਼ਲ ਨੇ ਬੇੜਾ ਗ਼ਰਕ ਕਰ ਦਿੱਤਾ; ਆਖ਼ਰ ਇਹ ਹੋਣਾ ਹੀ ਸੀ, ਚੰਦ ਚੜ੍ਹੇ ਕਿਥੋਂ ਗੁੱਝੇ ਰਹਿੰਦੇ ਹਨ, ਕਿੰਨਾ ਕੁ ਚਿਰ ਇਹ ਗੱਲ ਲੁਕ ਸਕਦੀ ਹੈ ਕਿ ਗੁਰੂ ਏਥੇ ਸਾਡੇ ਠਹਿਰਿਆ ਸੀ। ਖਵਰੇ ਲਿਲਾਰੀ ਨੇ ਕਿ ਦਰਜ਼ੀ ਨੇ, ਕਿਨ੍ਹੇ ਉਪੱਦਰ ਕੀਤਾ ? ਪੰਜਾਬੇ ਨੇ ਕਿਹਾ: ਭਰਾ ਜੀ ਹੁਣ ਕੀ ਕਰੀਏ ? ਤਾਂ ਗੁਲਾਬਾ ਬੋਲਿਆ : ਇਕ ਗਲ ਕਰ, ਦਰਵਾਜ਼ੇ ਸਾਰੇ ਬੰਦ ਕਰਕੇ ਬਾਹਰਲੇ ਬੂਹੇ ਨੂੰ ਅੰਦਰੋਂ ਜੰਦਰਾ ਮਾਰਕੇ ਦੀਵਾ ਬੁਝਾ ਦੇ ਤੇ ਸਾਰੇ ਆਪੋ ਆਪਣੀਆਂ ਕੋਠੜੀਆਂ ਵਿਚ ਸਾਹ ਘੁੱਟਕੇ ਪੈ ਰਹਵੋ; ਬਾਹਰਲਾ ਬੂਹਾ ਕੋਈ ਖੜਕਾਵੇ ਤਾਂ ਖੋਲ੍ਹੋ ਨਾ, ਰਾਤ ਏਸ ਤਰ੍ਹਾਂ ਕੱਟ ਲਵੋ, ਸਵੇਰੇ ਦੇਖੀ ਜਾਵੇਗੀ।

ਏਸ ਤੋਂ ਪਿਛੋਂ ਉਹ ਤਾਂ ਕੋਠੜੀਆਂ ਵਿਚ ਵੜ ਗਏ ਪਰ ਪੰਜਾਬਾ ਉਪਰ ਚੜ੍ਹ ਗਿਆ, ਚੁਬਾਰੇ ਦੀ ਬਾਰੀ ਦੀ ਝੀਤ ਵਿਚੋਂ ਹੇਠਾਂਹ ਦੇਖਣ ਲੱਗਾ—ਉਸ ਨੂੰ ਇਕ ਆਦਮੀ ਦਾ ਬੁਤ ਜੇਹਾ ਦਿਸਿਆ ਜੋ ਘਰ ਦੇ ਪਿਛਲੇ ਪਾਸੇ ਭੋਂ ਨੂੰ ਗਹੁ ਭਰੀ ਨਿਗਾਹ ਨਾਲ ਤੱਕ ਰਿਹਾ ਸੀ,—ਕਦੇ ਬੈਠਦਾ ਕਦੇ ਖੜੋਂਦਾ ਤੇ ਕਦੇ ਚਲਦਾ ਪਰ ਨਿਗਾਹ ਜ਼ਮੀਨ ਵੱਲ ਹੀ ਰਖਦਾ, ਜਿਵੇਂ ਖੋਜੀ ਗਵਾਚੇ ਮਾਲ ਦਾ ਖੁਰਾ ਨੱਪ ਰਿਹਾ ਹੁੰਦਾ ਹੈ। ਪੰਜਾਬਾ ਝੱਟ ਕਰਦਾ ਹੇਠ ਉਤਰ ਆਇਆ। ਉਸ ਨੇ ਅੰਦਰੋਂ ਜੰਦਰਾ ਖੋਲ੍ਹਿਆ, ਬਾਹਰ ਆ ਗਿਆ, ਫੇਰ ਬਾਹਰੋਂ ਦੀ ਤਾਲਾ ਮਾਰ ਦਿੱਤਾ ਤੇ ਬੂਹੇ ਅੱਗੇ ਖੜੋ ਗਿਆ। ਖੋਜੀ ਆਦਮੀ ਜਦ ਚੱਕਰ ਕੱਟਕੇ ਫੇਰ ਬੂਹੇ ਵੱਲ ਆ ਰਿਹਾ ਸੀ ਤਾਂ ਪੰਜਾਬੇ ਨੇ ਅੱਖਾਂ ਟੱਡਕੇ ਉਸ ਨੂੰ ਚੰਗੀ ਤਰ੍ਹਾਂ ਦਿਖਿਆ। ਉਸ ਦੇ ਕਮਰ ਬੰਦ ਤੇ ਪਗੜੀ ਦੇ ਤੁੱਰੇ ਨੂੰ ਗਹੁ ਨਾਲ ਗਾਖਿਆ; ਫੇਰ

ਕਹਿਣ ਲੱਗਾ: 'ਹੌਲਦਾਰ ਸਾਹਿਬ, ਬੜੇ ਚਿਰ ਪਿਛੋਂ ਤੁਹਾਨੂੰ ਤੱਕਿਆ ਹੈ, ਕੁਛ ਮਾੜੇ ਹੋ ਗਏ ਹੋ, ਕਿਉਂ ? ਪਿਛਲੀ ਦਫਾ ਤੇ ਠੀਕ ਸਾਓ। ਹਾਂ, ਮੈਂ, ਸੱਚੀ, ਤੁਹਾਨੂੰ ਪਿਛਲੀ ਵਾਰ ਕਿਥੇ ਤੱਕਿਆ ਸੀ ? ਅਸੀਂ ਕਿੱਥੇ ਮਿਲੇ ਸਾਂ ? ਦੇਖੋ, ਮੈਂ ਯਾਦ ਕਰਦਾ ਹਾਂ।' ਉਸ ਆਦਮੀ ਨੇ ਕੁਛ ਜਵਾਬ ਨਾ ਦਿੱਤਾ, ਕੇਵਲ ਜ਼ਮੀਨ ਵਲ ਤੱਕਦਾ ਰਿਹਾ। ਪੰਜਾਬੇ ਨੇ ਫੇਰ ਆਖਿਆ: 'ਤੁਸੀਂ ਜਿਹੜਾ ਖੁਰਾ ਤੱਕ ਰਹੇ ਹੋ, ਮੈਂ ਤੁਹਾਨੂੰ ਉਸ ਦਾ ਖੋਜ ਦੱਸਦਾ ਹਾਂ। ਸਾਡੇ ਘਰਾਂ ਅੱਗੇ ਐਵੇਂ ਨਿਸ਼ਾਨ ਹਨ ਏਥੇ ਰਿਹਾ ਕੋਈ ਨਹੀਂ। ਏਥੇ ਤਾਂ, ਔਹ ਦੇਖੋ ਜੰਦਰਾ ਬੰਦ ਹੈ; ਭਰਾ ਮੇਰਾ ਬਹੁਤ ਦੇਰ ਤੋਂ ਬਾਹਰ ਹੈ, ਮੈਂ ਵੀ ਅਜ ਕਈ ਚਿਰਾਂ ਪਿਛੋਂ ਆਇਆ ਹਾਂ,ਅਜੇ ਜੰਦਰਾ ਖੋਲ੍ਹਿਆ ਨਹੀਂ, ਚਾਬੀ ਭਰਾ ਕੋਲ ਹੈ। ਰਾਤ ਕਿਤੇ ਗੁਆਂਢੀਆਂ ਦੇ ਰਹਾਂਗਾ। ਸਵੇਰੇ ਕਿਸੇ ਲੁਹਾਰ ਕੋਲੋਂ ਘਰ ਖੁਲ੍ਹਵਾਵਾਂਗਾ; ਆਓ ਮੈਂ ਤੁਹਾਨੂੰ ਖੋਜ ਦਸਾਂ।' ਇਤਨਾ ਕਹਿਕੇ ਉਸ ਨੇ ਹੌਲਦਾਰ ਦੀ ਬਾਂਹ ਫੜ ਲਈ ਤੇ ਉਸ ਨੂੰ ਨਾਲ ਤੋਰ ਕੇ ਇਕ ਪਾਸੇ ਚਲਾ ਗਿਆ। ਥੋੜੀ ਦੂਰ ਜਾਕੇ ਪੰਜਾਬੇ ਨੇ ਇਕ ਘਰ ਵੱਲ ਇਸ਼ਾਰਾ ਕੀਤਾ ਤੇ ਹੌਲਦਾਰ ਨੂੰ ਉਥੇ ਛੱਡ ਕੇ ਪਿਛਾਂਹ ਮੁੜ ਆਇਆ।

ਗੁਲਾਬੇ ਦੇ ਘਰ ਦੀ ਇਕ ਕੰਧ ਨਾਲ ਬੇਰੀ ਸੀ ਜਿਸ ਉਤੇ ਉਹ ਚੜ੍ਹ ਗਿਆ। ਉਸ ਨੂੰ ਉਤੋਂ ਦਿੱਸਿਆ ਕਿ ਹੌਲਦਾਰ ਪਿੱਠ ਕਰਕੇ ਅਜੇ ਉਥੇ ਹੀ ਖੜਾ ਹੈ, ਜਿਥੇ ਉਸ ਨੂੰ ਛੱਡ ਕੇ ਆਇਆ ਸੀ। ਪੰਜਾਬਾ ਹੌਲੇ ਹੌਲੇ ਪਲਮ ਕੇ ਬੇਰੀ ਤੋਂ ਆਪਣੇ ਘਰ ਦੀ ਦੀਵਾਰ ਉਤੇ ਉਤਰ ਗਿਆ। ਉਥੋਂ ਉਸ ਨੇ ਕੱਚੇ ਵਿਹੜੇ ਵਿਚ ਛਾਲ ਮਾਰ ਦਿਤੀ। ਪੰਜਾਬਾ ਸਿੱਧਾ ਹੀ ਗੁਲਾਬੇ ਦੀ ਕੋਠੜੀ ਵਿਚ ਵੜ ਗਿਆ ਤੇ ਬੋਲਿਆ: 'ਲਓ ਭਰਾ ਜੀ, ਸਾਰੀ ਗੱਲ ਰਾਸ ਕਰ ਆਇਆ ਹਾਂ, ਦਿਓ ਮੈਨੂੰ ਸ਼ਾਬਾਸ਼।' ਗੁਲਾਬੇ ਨੇ ਜਿਸ ਵੇਲੇ ਵੇਹੜੇ ਵਿਚ ਧੜੰਮ ਦੀ ਆਵਾਜ਼ ਸੁਣੀ ਸੀ ਤਾਂ ਉਠ ਕੇ ਬੈਠ ਗਿਆ ਸੀ। ਉਸ ਦਾ ਖੱਬਾ ਹੱਥ ਅਜੇ ਧੜਕਦੀ ਛਾਤੀ ਉਤੇ ਹੀ ਸੀ ਕਿ ਪੰਜਾਬੇ

ਨੂੰ ਦੇਖ ਕੇ ਤੇ ਉਸਦਾ ਪਹਿਲਾ ਹੀ ਫਿਕਰਾ ਸੁਣਕੇ ਖੁਸ਼ ਹੋ ਗਿਆ ਤੇ ਉਸ ਨੂੰ ਸ਼ਾਬਾਸ਼ ਦੇਣ ਲੱਗਾ। ਦੋਨੋਂ ਭਰਾ ਅਤਜੰਤ ਪ੍ਰਸੰਨ ਸਨ। ਪੰਜਾਬੇ ਨੇ ਉਂਗਲਾਂ ਦੇ ਇਸ਼ਾਰਿਆਂ ਨਾਲ ਹੀ ਸਾਰੀ ਗੱਲ ਸਮਝਾ ਦਿੱਤੀ।

ਗੁਲਾਬੇ ਦੇ ਅੰਦਰ ਸਤਿਗੁਰ ਲਈ ਪਿਆਰ ਸੀ, ਇੱਜ਼ਤ ਸੀ, ਕਦਰ ਸੀ ਪਰ ਨਾਲ ਹੀ ਆਪਣੀ ਜਾਨ ਦਾ ਡਰ ਸੀ। ਉਹ ਚਾਹੁੰਦਾ ਸੀ ਦੋਨੋਂ ਪਾਸੇ ਢਕੇ ਰਹਿਣ, ਗੁਰੂ ਨਾਲ ਵੀ ਭਾਉ ਬਣਿਆ ਰਹਵੇ ਤੇ ਹਕੂਮਤ ਤੋਂ ਵੀ ਪਤਿ ਆਬਰੋ ਬਚੀ ਰਹਵੇ। ਗੁਲਾਬਾ ਇਕ ਸੁਘੜ ਗ੍ਰਿਹਸਤੀ ਸੀ। ਉਹ ਕਿਸ ਕਸ਼ਟ ਵਿਚੋਂ ਲੰਘ ਰਿਹਾ ਸੀ, ਉਸਦਾ ਸਹੀ ਅੰਦਾਜ਼ਾ ਲਗਾਉਣਾ ਅਜ ਕਠਨ ਹੈ। ਇਹ ਉਸ ਜ਼ਮਾਨੇ ਦਾ ਹਾਲ ਹੈ ਜਦ ਇਕ ਹਿੰਦੂ ਲਈ ਵੱਸਦੀ ਰਸਦੀ ਹੱਸਦੀ ਨਚਿੰਤ ਜ਼ਿੰਦਗੀ ਇੱਜ਼ਤ ਨਾਲ ਬਸਰ ਕਰਨੀ ਅਤਜੰਤ ਮੁਸ਼ਕਲ ਸੀ। ਕਿਸੇ 'ਇਕ ਪਾਸੇ' ਵੱਲ ਝੁਕ ਜਾਣ ਲਈ ਹੋਰ ਮੁਸ਼ਕਲਾਂ ਸਨ। ਪਰ ਦੋਨੋਂ ਪਾਸੇ ਨਿਭਾ ਲੈਣੇ ਦਿਲ ਤੇ ਦਿਮਾਗ਼ ਉੱਪਰ ਬੜੇ ਜ਼ੋਅਫ਼ਕਾਰੀ ਸਨ। ਗੁਲਾਬੇ ਦੀ ਉਮਰ ਅਜੇ ਬੁੱਢੀ ਨਹੀਂ ਸੀ, ਪਰ ਉਸ ਦਾ ਦਾੜ੍ਹਾ ਚਿੱਟੀ ਝਾਲ ਮਾਰਦਾ ਸੀ। ਉਸ ਦੀ ਜੁਆਨੀ ਦੀ ਤਾਕਤ ਨੂੰ ਇਨ੍ਹਾਂ ਸੰਸਿਆਂ ਦਾ ਘੁਣ ਲੱਗਾ ਹੋਇਆ ਸੀ ਕਿ ਕਿਸ ਤਰ੍ਹਾਂ ਗੁਰੂ ਨਾਲ ਨਿਭ ਜਾਵੇ ਤੇ ਹਾਕਮਾਂ ਕੋਲੋਂ ਬੇ-ਇੱਜ਼ਤ ਨਾ ਹੋਣਾ ਪਵੇ। ਪੰਜਾਬੇ ਦਾ ਹੋਰ ਸੁਭਾ ਸੀ। ਉਸ ਵਿਚ ਅਜੇ ਉਮਰਾ ਦੇ ਬਾਵਜੂਦ, ਬਚਪਨ ਸੀ, ਕੁਛ ਅੱਲ੍ਹੜ-ਪੁਣਾ, ਕੁਛ ਸ਼ੋਖੀ, ਕੁਛ ਤੇਜ਼ੀ। ਪਰ ਉਸ ਵਿਚ ਇਕ ਗੱਲ ਸੀ "ਮੈਨੂੰ ਕੋਈ ਸ਼ਾਬਾਸ਼ ਦੇਵੇ" "ਕੋਈ ਅਸ਼ ਅਸ਼ ਆਖੇ"। ਉਹ ਅਸ਼ ਅਸ਼ ਜੇ ਗੁਰੂ ਕੋਲੋਂ ਮਿਲ ਜਾਏ ਤਾਂ ਉਹ ਉਹਨਾਂ ਤੋਂ ਸਭ ਕੁਛ ਵਾਰਨ ਲਈ ਤਿਆਰ ਹੈ, ਜੇ ਉਹ ਕਿਸੇ ਹਾਕਮ ਕੋਲੋਂ ਮਿਲ ਗਈ ਹੈ ਤਾਂ ਏਸ ਨਾਲ ਵੀ ਉਸ ਦੇ ਦਿਮਾਗ਼ ਵਿਚ ਅਜੀਬ ਨਸ਼ਾ ਚੜ੍ਹ ਜਾਂਦਾ ਸੀ। ਉਸ ਦਾ ਪਿਆਰ ਕਿਸੇ ਨਾਲ ਨਹੀਂ ਸੀ, ਸਿਵਾਏ ਆਪਣੀ ਭਾਬੀ ਦੇ। ਭਰਜਾਈ

ਦਾ ਹੁਕਮ ਉਹ ਕਦੇ ਨਹੀਂ ਸੀ ਮੋੜਦਾ। ਜੋ ਉਹ ਕਹਵੇ ਕਰਦਾ ਸੀ। ਭਰਜਾਈ ਉਸ ਨੂੰ "ਅਸ਼ ਅਸ਼" ਦੀ ਖ਼ੁਰਾਕ ਨਾਲ ਰਜਾਈ ਰਖਦੀ ਸੀ, ਨਹੀਂ ਤੇ ਰੋਟੀ ਦੂਣੀ ਖਾਕੇ ਵੀ ਉਸ ਦਾ ਪੇਟ ਭੁਖਾ ਭੁੱਖਾ ਰਹਿੰਦਾ ਸੀ। ਉਸ ਦਾ ਛੌਹ ਬਗੈਰ 'ਅਸ਼ ਅਸ਼' ਦੇ ਨਹੀਂ ਸੀ ਭਰਦਾ।

ਭਰਜਾਈ ਦੁਨੀਆਂਦਾਰ ਸੀ। ਸੰਸਾਰਕ ਮਾਮਲਿਆਂ ਵਿਚ ਉਸਦੀ ਦਿਲਚਸਪੀ ਸੀ। ਆਤਮਕ ਗੱਲਾਂ ਵਿਚ ਉਸ ਦੀ ਬੁੱਧਿ ਮੋਟੀ ਸੀ, ਬਰਾਦਰੀ ਦੇ ਮਾਮਲਿਆਂ ਵਿਚ ਉਸ ਦੀ ਮਤਿ ਚਤੁਰ ਸੀ। ਉਸ ਦਾ ਗੱਲ ਕਹਿਣ ਦਾ ਤਰੀਕਾ ਠਹਿਰਵਾਂ, ਲਮਕਾਵਾਂ ਤੇ ਮਿੱਠਾ ਸੀ। ਉਸ ਦੀ ਜ਼ੁਬਾਨ ਮਲੂਮ ਹੁੰਦਾ ਹੈ ਕਿ ਸਿੱਧੀ ਨਹੀਂ ਪਰ ਜਲੇਬੀਹਾਰ ਸੀ, ਜਿਸ ਦੇ ਹਰ ਗੱਲ ਫਿਕਰੇ ਵਿਚੋਂ ਰਸ ਛੂਹੀ ਛੂੰਹੀ ਡਿੱਗਦਾ ਸੀ। ਗੱਲਾਂ ਕਰਦਿਆਂ ਉਸ ਦਾ ਚਿਹਰਾ ਲਾਲ, ਫੁੱਲਿਆ ਤੇ ਚੋਪੜਿਆ ਹੋਇਆ ਰਹਿੰਦਾ ਸੀ। ਪਰਮਾਰਥ ਦੀਆਂ ਗੱਲਾਂ ਵਿਚ ਇਤਨੀ ਕੁ ਰੁਚੀ ਉਸ ਦੀ ਜ਼ਰੂਰ ਸੀ ਕਿ ਉਹ ਠੀਕ ਸਮਝਦੀ ਸੀ ਕਿ ਗੁਲਾਬੇ ਦੇ ਮਸੰਦ ਹੋਣ ਦੇ ਨਾਤੇ ਉਹਨਾਂ ਨੂੰ ਗੁਰਾਂ ਦਾ ਜੱਸ ਤੇ ਵਡਿਆਈ ਕਰਨੀ ਜ਼ਰੂਰੀ ਹੈ, ਜਿਸ ਕਾਰਣ ਉਹਨਾਂ ਦੇ ਘਰ ਚੀਜ਼ਾਂ, ਵਸਤਾਂ, ਮਠਿਆਈਆਂ ਅਤੇ ਕੜਾਹ ਪ੍ਰਸ਼ਾਦ ਦੀ ਲਹਿਰ ਬਹਿਰ ਲੱਗੀ ਰਹਿੰਦੀ ਸੀ। ਆਸ ਪਾਸ, ਆਂਢ ਗੁਆਂਢ ਬਹੁਤਾ ਕੜਾਹ ਪ੍ਰਸ਼ਾਦ ਵੰਡਣ ਨਾਲ ਉਸ ਦਾ ਹੱਥ ਸਦਾ ਤਰ ਰਹਿੰਦਾ, ਜੋ ਉਹ ਆਪਣੇ ਮੂੰਹ ਉਪਰ ਘੁੱਟ ਕੇ ਫੇਰਦੀ ਰਹਿੰਦੀ, ਜਿਸ ਨਾਲ ਮੂੰਹ ਦੀ ਚਿਕਣੀ ਲਾਲੀ ਹਰਦਮ ਤਾਜ਼ਾ ਰਹਿੰਦੀ।

ਪਰ ਹੁਣ ਕੋਠੜੀ ਵਿਚ ਪਈ ਦੀ ਹਾਲਤ ਬਿਲਕੁਲ ਉਲਟੀ ਸੀ। ਉਹ ਸੁੱਕੀ ਲੱਕੜ ਹੋਈ ਹੋਈ ਸੀ। ਉਹ, ਜੋ ਹਰ ਮਾਮਲੇ ਵਿਚ ਹਰ ਕਿਸੇ ਨੂੰ ਰਾਇ ਦੇਣ ਵਿਚ ਚਤੁਰ ਸੀ, ਅਜ ਆਪਣੇ ਤੇ ਬਣੀ ਬਿਪਤਾ ਨੂੰ ਸਮਝ ਕੇ ਪਹਿਲੇ ਹੱਲੇ ਹੀ ਪ੍ਰਾਣਾਂ ਨੂੰ

ਖੁਸ਼ਕ ਕਰਕੇ ਭੁੰਜੇ ਪੈ ਗਈ ਸੀ।

ਉਸ ਦੀ ਕੋਠੜੀ ਦਾ ਬੂਹਾ ਖੁੱਲ੍ਹਿਆ। ਗੁਲਾਬੇ ਨੇ ਕਿਹਾ: 'ਪੰਜਾਬੇ ਦੀ ਭਾਬੋ! ਲੈ ਤੇਰਾ ਬਰਖ਼ੁਰਦਾਰ ਦੇਉਰ ਕੰਮ ਰਾਸ ਕਰ ਆਇਆ ਹੈ?' ਇਹ ਸੁਣਦਿਆਂ ਹੀ ਉਹ ਉਠ ਬੈਠੀ। ਉਸ ਦੀਆਂ ਬਾਛਾਂ ਖਿਲ ਗਈਆਂ ਥੋੜਾ ਜੇਹਾ ਖੰਘਕੇ ਉਸ ਨੇ ਗਲਾ ਸਾਫ ਕੀਤਾ ਤੇ ਬੋਲੀ, 'ਮੈਂ ਵਾਰੀ, ਮੈਂ ਸਦਕੇ ਪੁੱਤਰਾ, ਮੈਂ ਤੇਰੇ ਤੋਂ ਕੁਰਬਾਨ, ਤੂੰ ਸਾਰੇ ਕੰਮ ਸੁਆਰਦਾ ਹੈਂ। ਤੇਰੇ ਬਗ਼ੈਰ ਤਾਂ ਝੁੱਗਾ ਰੋੜ੍ਹ; ਤੇਰੇ ਭਰਾ ਜੀ ਤਾਂ ਬਸ ਮਹੰਤ ਹੀ ਹਨ। ਅੱਛਾ, ਦੱਸ ਕੀ ਕਰ ਆਇਐਂ, ਛੇਤੀ ਦੱਸ। ਵੇ ਪੁਤਰਾ! ਮੈਂ ਤੇਰੇ ਤੋਂ ਘੋਲ ਘੁਮਾਈਆਂ।' ਇਹ ਕਹਿੰਦਿਆਂ ਉਸ ਨੇ ਪੰਜਾਬੇ ਦੀ ਪਿੱਠ ਉਤੇ ਬੜੇ ਹਿਤ ਨਾਲ ਹਥ ਫੇਰਨਾ ਸ਼ੁਰੂ ਕੀਤਾ।

ਪੰਜਾਬੇ ਨੂੰ ਹੋਰ ਕੀ ਚਾਹੀਦਾ ਸੀ। ਅਪਣੀ ਏਤਨੀ ਤਾਰੀਫ ਸੁਣਕੇ ਉਹ ਆਫਰ ਗਿਆ ਤੇ ਬੜੇ ਸੁਆਦ ਨਾਲ ਗੱਲਾਂ ਮਟਕਾ ਮਟਕਾ ਕੇ ਭਰਾ ਭਰਜਾਈ ਨੂੰ ਸੁਨਾਉਣ ਲੱਗ ਪਿਆ।

ਭਰਜਾਈ ਦੀ ਜਦ ਹੋਸ਼ ਪੂਰੀ ਕਾਇਮ ਹੋ ਗਈ ਤਾਂ ਉਸ ਨੂੰ ਯਾਦ ਆਇਆ ਕਿ ਨਿਹਾਲੇ ਦੇ ਘਰ ਰੋਟੀ ਭੇਜਣੀ ਸੀ, ਹੁਣ ਕੀ ਕੀਤਾ ਜਾਵੇ? ਇਹ ਵੀ ਮੁਸ਼ਕਲ ਪੰਜਾਬਾ ਹੀ ਹੱਲ ਕਰ ਸਕਦਾ ਸੀ। ਪੰਜਾਬੇ ਨੇ ਢੇਰ ਸਾਰਾ ਕੜਾਹ ਪ੍ਰਸ਼ਾਦ ਪੱਤ੍ਰ ਵਿਚ ਰੱਖਕੇ ਪੱਲੇ ਬੰਨ੍ਹ ਲਿਆ ਤੇ ਦੀਵਾਰ ਉਤੇ ਚੜ੍ਹ ਗਿਆ। ਉਸ ਨੇ ਸੋਚਿਆ ਕਿ ਨਿਹਾਲੇ ਨੂੰ ਜਾ ਕਹਵਾਂਗਾ ਕਿ ਭਾਬੀ ਨੂੰ ਦਰਦ ਪੈ ਗਿਆ ਹੈ ਤੇ ਰੋਟੀ ਨਹੀਂ ਬਣਾ ਸਕੀ, ਕੜਾਹ ਪ੍ਰਸ਼ਾਦ ਹੀ ਛੱਕੋ। ਪੰਜਾਬਾ ਬੇਰੀ ਤੋਂ ਪਲਮਕੇ ਹੇਠ ਉਤਰ ਗਿਆ। ਜਿਸ ਤਰ੍ਹਾਂ ਗਾਲ੍ਹੜ (ਗੁਲੈਹਰੀ) ਦਰਖਤ ਉਤੋਂ ਉਤਰ ਕੇ ਹਰ ਇਕ ਚੀਜ਼ ਚਖਦਾ, ਛੱਡਦਾ, ਬਿੜਕਦਾ, ਅੜਕਦਾ, ਝਾਕਦਾ, ਤੇਜ਼ ਹੋਂਦਾ ਕੰਨ ਅਗਾਹਾਂ ਪਿਛਾਹਾਂ ਕਰਦਾ ਟੁਰਦਾ ਹੈ, ਕੁਛ ਐਸ ਤਰ੍ਹਾਂ ਦੀ ਚੌਕਸੀ ਦੀ ਚਾਲ ਪੰਜਾਬਾ

ਚਲਣ ਲੱਗਾ। ਉਹ ਥੋੜੀ ਦੂਰ ਹੀ ਗਿਆ ਸੀ ਕਿ ਡਿੱਠਾ ਕਿ ਉਸ ਦੇ ਰਾਹ ਵਿਚ ਹੌਲਦਾਰ ਇਕ ਬੰਦ ਬੂਹੇ ਨਾਲ ਢੋ ਲਾ ਕੇ ਬੈਠਾ ਹੈ। ਉਸ ਨੇ ਝਟ ਆਪਣਾ ਪੱਲਾ ਖੋਲ੍ਹਿਆ ਤੇ ਬੋਲਿਆ: ਲਓ ਹੌਲਦਾਰ ਜੀ ! ਛਕੋ, ਮਾਫ ਕਰਨਾ ਗੱਫਾ ਠੰਡਾ ਹੈ, ਪਰ ਮੇਰਾ ਘਰ ਬੰਦ ਹੈ, ਨਹੀਂ ਤੇ ਗਰਮਾ ਗਰਮ ਤੁਹਾਡੇ ਲਈ ਤਾਜ਼ਾ ਬਣਾਕੇ ਲਿਆਉਂਦਾ। ਮੈਂ ਲੱਭਦਾ ਫਿਰਦਾ ਸਾਂ ਕਿ ਤੁਸੀਂ ਭੁੱਖੇ ਹੋਵੋਗੇ, ਲਓ ਹੱਥ ਕਰੋ। ਹੌਲਦਾਰ ਨੇ ਖੱਬਾ ਹੱਥ ਅਗਾਂਹਾਂ ਕੀਤਾ। ਪੰਜਾਬੇ ਨੂੰ ਇਹ ਗੱਲ ਲੱਗੀ ਤਾਂ ਬੁਰੀ, ਪਰ ਉਸ ਸ਼ੁਕਰ ਕੀਤਾ ਕਿ ਹੌਲਦਾਰ ਨੇ ਨਾ ਲੈਣ ਦੀ ਨਿਰਾਦਰੀ ਨਹੀਂ ਕੀਤੀ। ਹੌਲਦਾਰ ਨੇ ਕੁਣਕਾ ਮੂੰਹ ਲਾ ਲਿਆ। ਬਗ਼ੈਰ ਸੱਜਾ ਹੱਥ ਹਿਲਾਏ ਦੇ ਉਸ ਨੇ ਖੱਬੇ ਹੱਥ ਵਿਚੋਂ ਹੀ ਮੂੰਹ ਨਾਲ ਹੌਲੇ ਹੌਲੇ ਸਾਰਾ ਕੜਾਹ ਪ੍ਰਸ਼ਾਦ ਛਕ ਲਿਆ।

## ੩.

ਕੜਾਹ ਪ੍ਰਸ਼ਾਦ ਖਾ ਕੇ ਹੌਲਦਾਰ ਨੂੰ ਵੀ ਕੁਛ ਹੋਸ਼ ਜੇਹੀ ਆ ਗਈ। ਸੋਚਣ ਲੱਗਾ: ਮੈਨੂੰ ਕੀ ਹੋ ਗਿਆ ਸੀ ? ਮੈਂ ਝੀਤਾਂ ਵਿਚੋਂ ਕੀ ਤੱਕਿਆ ਸੀ। ਹਾਂ, ਮੈਂ ਵੇਖਿਆ ਸੀ ਇਕ ਲੜਕੀ, ਉਸ ਦੇ ਹੱਥ ਵਿਚ ਗੋਲ ਕੀਤਾ ਹੋਇਆ ਕਾਗਜ਼। ਉਹ ਘੜੀ ਘੜੀ ਉਸ ਨੂੰ ਚੁੰਮਦੀ ਸੀ। ਉਹ ਕਹਿੰਦੀ ਸੀ : ਅੱਬਾ ਜਾਨ ! ਫੇਰ ਪੜ੍ਹਕੇ ਸੁਣਾਓ। ਪਿਉ ਉਸ ਕਾਗਜ਼ ਨੂੰ ਖੋਲ੍ਹਕੇ ਪੜ੍ਹਦਾ ਸੀ। ਕੁੜੀ ਫੇਰ ਉਸਦੇ ਹਥੋਂ ਲੈਕੇ ਚੁੰਮਦੀ, ਫੇਰ ਕਹਿੰਦੀ: ਅੱਬਾ ਜਾਨ ! ਇਕ ਵਾਰ ਫੇਰ ਪੜ੍ਹੋ। ਪਿਉ ਪੜ੍ਹਦਾ, ਕੁੜੀ ਫੇਰ ਕਾਗਜ਼ ਚੁੰਮਦੀ, ਫੇਰ ਕਹਿੰਦੀ: ਅੱਬਾਜਾਨ ! ਇਕ ਵਾਰ ਫੇਰ ਪੜ੍ਹੋ। ਪਿਉ ਬਾਰ ਬਾਰ ਪੜ੍ਹਦਾ ਕੁੜੀ ਬਾਰ ਬਾਰ ਸੁਣਦੀ, ਨਾ ਪਿਉ ਅੱਕਦਾ ਨਾ ਕੁੜੀ ਥੱਕਦੀ। ਕਾਫੀ ਦੇਰ ਤਕ ਇਹ ਖੇਡ ਹੁੰਦੀ ਰਹੀ। ਦੀਵੇ ਵਿਚ ਤੇਲ ਥੋੜ੍ਹਾ ਸੀ,

ਆਖਰ ਮੁੱਕ ਗਿਆ। ਪਰ ਕੁੜੀ ਫੇਰ ਕਹਿੰਦੀ: ਅੱਬਾਜਾਨ ! ਫੇਰ ਪੜ੍ਹੋ। ਪਿਉ ਹਨੇਰੇ ਵਿਚ ਪੜ੍ਹ ਦੇਂਦਾ, ਕੁੜੀ ਹਨੇਰੇ ਵਿਚ ਹੀ ਸੁਣਕੇ ਚੁੰਮ ਲੈਂਦੀ, ਪਰ ਉਸ ਦੇ ਚੁੰਮਣ ਦੀ ਆਵਾਜ਼ ਬਾਹਰ ਤੱਕ ਜਾਂਦੀ। ਕੁੜੀ ਜਿਉਂ ਜਿਉਂ ਸੁਣਦੀ ਸੀ ਉਸ ਦੀ ਆਵਾਜ਼ ਅਗੇ ਨਾਲੋਂ ਜ਼ਿਆਦਾ ਤੇਜ਼ ਹੁੰਦੀ ਜਾਂਦੀ ਸੀ। ਮਲੂਮ ਹੁੰਦਾ ਸੀ ਹਰ ਵੇਰ ਉਸ ਦੀ ਹਰਾਰਤ ਦਾ ਦਰਜਾ ਉਚੇਰਾ ਹੁੰਦਾ ਜਾਂਦਾ ਸੀ। ਹੌਲਦਾਰ ਹੈਰਾਨ ਸੀ ਕਿ ਪਿਉ ਹਨੇਰੇ ਵਿਚ ਕਿਸ ਤਰ੍ਹਾਂ ਪੜ੍ਹਦਾ ਹੈ।

ਕੁੜੀ ਨੇ ਪੁਛਿਆ : ਅੱਬਾਜਾਨ ! ਤੁਸੀਂ ਏਸ ਕਾਗਜ਼ ਨੂੰ ਕੀ ਕਹੋਗੇ ? ਬਾਪ ਨੇ ਕਿਹਾ: ਬੇਟਾ, ਇਹ ਬੜੀ ਮੁਤਬੱਰਕ ਚੀਜ਼ ਹੈ। ਇਹ ਹੁਕਮਨਾਮਾ ਹੈ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦਾ। ਇਹ ਬੜੀ ਬਰਕਤ ਵਾਲੀ ਸ਼ੈ ਹੈ। ਮੈਂ ਏਸ ਨੂੰ ਜ਼ਬਾਨੀ ਯਾਦ ਕੀਤਾ ਹੈ। ਇਹ ਮੇਰੇ ਹਾਫ਼ਜ਼ੇ ਵਿਚ ਬੈਠ ਗਿਆ ਹੈ। ਮੇਰੀ ਰੂਹ ਵਿਚ ਹਲੂਲ ਹੋ ਗਿਆ ਹੈ, ਮਰਕੇ ਵੀ ਇਹ ਮੇਰੇ ਨਾਲ ਹੋਵੇਗਾ—ਇਹ ਅਗੇ ਵੀ ਮੇਰੀ ਮਦਦ ਕਰੇਗਾ। ਤੈਨੂੰ ਪਤਾ ਹੈ, ਏਸ ਨਾਲ ਮੇਰਾ ਰੁਤਬਾ ਕੀ ਹੋ ਗਿਆ ਹੈ ? ਮੈਂ ਹੁਣ ਗ਼ਨੀ ਖਾਂ ਨਹੀਂ ਰਿਹਾ, ਮੈਂ ਹੁਣ ਕੁਛ ਹੋਰ ਹੋ ਗਿਆ ਹਾਂ। ਮੈਨੂੰ ਪਤਾ ਸੀ ਮੈਂ ਕੁਛ ਹੋਰ ਹੋ ਜਾਣਾ ਹੈ। ਮੈਨੂੰ ਜਿਸ ਵੇਲੇ ਉਹਨਾਂ ਨੀਲੇ ਬਸਤਰ ਬਖਸ਼ੇ ਤੇ ਆਪ ਵੀ ਨੀਲੇ ਧਾਰਨ ਕੀਤੇ, ਉਹੋ ਹੀ ਕਪੜਾ, ਜੋ ਗੁਰਦੇਈ ਦੇ ਗਈ ਸੀ, ਉਹੋ ਬਸਤਰ ਪਹਿਨ ਕੇ ਜਦ ਅਸੀਂ ਉਹਨਾਂ ਦਾ ਪਲੰਘ ਚੁੱਕਣ ਹੀ ਲਗੇ ਸਾਂ ਉਸ ਵੇਲੇ ਉਹਨਾਂ ਕਿਹਾ:—

ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥

ਉਸ ਵੇਲੇ ਸਾਨੂੰ ਕੀ ਦਿੱਸਿਆ ? ਉਹ ਬਣਿਆ ਤੇ ਉੱਚ ਦਾ ਪੀਰ ਸੀ, ਸਾਨੂੰ ਪਹਿਲੇ ਤਾਂ ਉਚੇ ਤੋਂ ਉੱਚਾ ਦਿੱਸਿਆ; ਫੇਰ ਲੱਗਾ ਕਿ ਉਹ ਹੈ ਹੀ ਨਹੀਂ, ਗੁੰਮ ਹੈ ਐਸ ਤਰ੍ਹਾਂ ਜਿਸ ਤਰ੍ਹਾਂ ਨੀਲੇ ਅਸਮਾਨ ਵਿਚ ਅੱਲਾ ਗ਼ਾਇਬ ਹੈ।

ਉਸ ਦੇ ਮੂੰਹੋਂ "ਆਦਿ ਅਨੀਲੁ" ਨਿਕਲਿਆ ਹੀ ਸੀ ਕਿ

ਉਹ ਆਪਣੇ ਅਸਮਾਨੀ ਵੇਸ ਵਿਚ ਲਾਮਕਾਂ ਹੋਣ ਲਗ ਪਿਆ। ਮੰਜਾ ਚੁਕਿਆ ਤਾਂ ਉਹ ਖਰਾ ਭਾਰਾ ਸੀ। ਹਨੇਰੇ ਵਿਚ ਸਾਨੂੰ ਰਸਤਾ ਦਿੱਸ ਪੈਂਦਾ ਸੀ। ਅਸੀਂ ਸਮਝਦੇ ਸਾਂ: ਅਕਾਸ਼ ਵਿਚ ਬਿਜਲੀ ਚਮਕ ਜਾਂਦੀ ਹੈ, ਪਰ ਨਹੀਂ ਉਹ ਅਸਮਾਨੀ ਬਸਤਰਾਂ ਦੇ ਵਿਚੋਂ ਕੋਈ ਲਿਸ਼ਕ ਵੱਜ ਉਠਦੀ ਸੀ। ਮਾਛੀਵਾੜੇ ਤੋਂ ਹੇਹਰ ਪਿੰਡ ਤਕ ਉਹ ਨੀਲੇ ਬਸਤਰਾਂ ਵਿਚ ਆਦਿ ਅਨੀਲ ਦੀ ਖੇਡ ਦਿਖਾਉਂਦੇ ਮੰਜੀ ਉੱਪਰ ਹੀ ਗਏ ਸੀ। ਅਗੋਂ ਉਹਨਾਂ ਨੂੰ ਨੀਲੇ ਘੋੜੇ ਦੀ ਸੁਆਰੀ ਮਿਲ ਗਈ ਤੇ ਉਹ ਦੀਨੇ ਪਿੰਡ ਜਾ ਉਤਰੇ। ਬੇਟਾ! ਉਹਨਾਂ ਦਾ ਪਲੰਘ ਚੁੱਕਣ ਨਾਲ ਮੈਂ ਅਜੀਬ ਤਮਾਸ਼ਾ ਡਿੱਠਾ, ਮੈਂ ਮਹਿਸੂਸ ਕੀਤਾ ਕਿ ਅਸਮਾਨ ਸਾਰਾ ਸਿਰ ਉਤੇ ਚੁੱਕ ਲਿਆ ਹੈ, ਉਹ ਨੀਲਾ ਨੀਲਾ ਆਕਾਸ਼, ਉਹ ਸਤਾਰਿਆਂ ਦਾ ਚਰਖ, ਜਿਸ ਦੀ ਚਾਲ ਨਾਲ ਹਰ ਕਿਸੇ ਦੀ ਕਿਸਮਤ ਬੱਧੀ ਹੈ, ਜਿਸ ਦੀ ਇਕ ਗਰਦਸ਼ ਨਾਲ ਬਾਦਸ਼ਾਹੀਆਂ ਤਬਾਹ ਹੋ ਜਾਂਦੀਆਂ ਹਨ। ਮੈਨੂੰ ਪਤਾ ਸੀ, ਮੈਂ ਕੁਛ ਹੋਰ ਹੋ ਗਿਆ ਹਾਂ। ਪਰ ਜਿਸ ਵੇਲੇ ਉਨ੍ਹਾਂ ਸਾਨੂੰ ਵਿਦਾ ਕੀਤਾ ਤਾਂ ਕਹਿਣ ਲਗੇ, ਗ਼ਨੀ ਖ਼ਾਂ ਨਬੀ ਖ਼ਾਂ! ਤੁਹਾਡੀ ਏਸ ਖ਼ਿਦਮਤ ਬਦਲੇ ਕੀ ਦੇਈਏ? ਅਸਾਂ ਦੋਹਾਂ ਭਰਾਵਾਂ ਹੱਥ ਜੋੜ ਲਏ। ਮੈਂ ਕਿਹਾ: ਤੁਹਾਡਾ ਦਿਤਾ ਸਭ ਕੁਛ ਹੈ, ਸਾਨੂੰ ਆਪਣਾ ਇਸ਼ਕ ਹਕੀਕੀ ਬਖ਼ਸ਼ੋ। ਅਸੀਂ ਆਪਣੇ ਮਹਿਬੂਬ ਦੀ ਚਾਹ ਵਿਚ ਹਮੇਸ਼ਾ ਮਰਦੇ ਰਹੀਏ, ਅਸੀਂ ਤੇਰੀ ਉਲਫਤ ਤੋਂ, ਤੇਰੀ ਮੁਹੱਬਤ ਤੋਂ, ਤੇਰੀ ਨੀਲੀ ਅਦਾ ਤੋਂ, ਤੇਰੇ ਅਨੀਲੇ ਨਾਜ਼ ਤੋਂ ਕਦੇ ਬਾਜ਼ ਨਾ ਆਈਏ। ਅਸੀਂ ਸ਼ਹੀਦੇ ਨਾਜ਼ ਦੇ ਫ਼ਖ਼ਰ ਵਿਚ ਹੀ ਆਪਣੀ ਬਾਕੀ ਦੀ ਜ਼ਿੰਦਗੀ ਨਜ਼ਰ ਕਰੀਏ।

ਉਹਨਾਂ ਅੱਖਾਂ ਮੀਟ ਲਈਆਂ। ਫੇਰ ਖੋਲ੍ਹੀਆਂ। ਓਹ ਚਮਕ ਰਹੀਆਂ ਸਨ, ਦੋ ਆਬਦਾਰ ਖੰਜਰ ਲਿਸ਼ਕ ਰਹੇ ਸਨ। ਅਸੀਂ ਚਕਰਾ ਗਏ। ਮੈਂ ਫੇਰ ਅਰਜ਼ ਕੀਤੀ: ਹੇ ਤਬਕਾਂ ਦੇ ਮਾਲਕ! ਹੇ ਅਰਸ਼ ਦੇ ਸੁਲਤਾਨ! ਹੇ ਕੁਰਸ ਦੇ ਸ਼ਾਹ! ਹੇ ਚਰਖ ਦੇ ਹਾਕਮ!

ਹੇ ਦੁਨੀਆਂ ਦੇ ਸ਼ੌਹਰ, ਸਾਡਾ ਸਿਰ ਘੁੰਮ ਰਿਹਾ ਹੈ, ਸਾਡਾ ਅੰਦਰ ਬਦਲਵਾਈ ਨਾਲ ਅਬਰੀਦਾਰ ਹੋ ਗਿਆ ਹੈ। ਸਾਡੀਆਂ ਬਾਹਾਂ ਵਿਚ ਬਿਜਲੀ ਦੇ ਕੜਾਕੇ ਫਟ ਰਹੇ ਹਨ। ਸਾਡੇ ਦਿਲ ਵਿਚ ਤਾਕਤ ਦੇ ਫਰਾਟੇ ਵੱਜ ਰਹੇ ਹਨ, ਸਾਨੂੰ ਸਮਝ ਨਹੀਂ ਆਉਂਦੀ, ਅਸੀਂ ਕੀ ਹੋ ਗਏ ਹਾਂ। ਤਦ ਓਹ ਕਹਿਣ ਲਗੇ: ਲਓ ਮੈਂ ਤੁਹਾਨੂੰ ਦੱਸਦਾ ਹਾਂ ਤੁਸੀਂ ਕੀ ਹੋ ਗਏ ਹੋ। ਤੁਸੀਂ ਹੋ ਗਏ ਹੋ ਮੇਰੇ ਪੁਤ। ਫੇਰ ਉਹਨਾਂ ਇਹ ਹੁਕਮ ਨਾਮਾ ਬਖਸ਼ਿਆ। ਏਸ ਵਿਚ ਵੀ ਏਹੋ ਲਿਖ ਦਿਤਾ, ਆਪਣੀ ਕਲਮ ਨਾਲ ਲਿਖ ਦਿਤਾ "ਗ਼ਨੀ ਖਾਂ ਨਬੀ ਖਾਂ ਸਾਨੂੰ ਪੁਤ੍ਰਾਂ ਤੋਂ ਵਧੀਕ ਪਿਆਰੇ ਹਨ।"

ਲੜਕੀ ਦੀ ਫੇਰ ਉਸ ਕਾਗ਼ਜ਼ ਨੂੰ ਜ਼ੋਰ ਦੀ ਚੁੰਮਣ ਦੀ ਆਵਾਜ਼ ਆਈ। ਹੌਲਦਾਰ ਨੇ ਅੰਦਾਜ਼ਾ ਲਗਾਇਆ ਕਿ ਉਸ ਨੇ ਅੱਬਾਜਾਨ ਨੂੰ ਘੁੱਟ ਕੇ ਜੱਫੀ ਪਾਈ ਹੋਈ ਹੈ ਤੇ ਕੁਛ ਕਹਿ ਰਹੀ ਹੈ। ਅਵਾਜ਼ ਦੇ ਖੁਲ੍ਹਣ ਤੇ ਰੁਕਣ ਤੋਂ ਹੌਲਦਾਰ ਨੇ ਇਹ ਵੀ ਸਮਝਿਆ ਕਿ ਲੜਕੀ ਪਿਉ ਨੂੰ ਜੱਫੀ ਵਿਚ ਘੁੱਟਦੀ ਹੈ, ਛੱਡਦੀ ਹੈ, ਗੱਲ ਕਰਦੀ ਹੈ, ਗੱਚ ਭਰ ਆਉਂਦਾ ਹੈ, ਫੇਰ ਘੁੱਟਦੀ ਹੈ। ਉਹ ਕਹਿ ਰਹੀ ਹੈ: ਅੱਛਾ ਅੱਬਾਜਾਨ ਮੈਂ ਫੇਰ ਉਹਨਾਂ ਦੀ ਪੋਤੀ ਹੋ ਗਈ ਨਾ? ਪੋਤੀ, ਪੋਤੀ। ਫੇਰ ਪੁੱਛਦੀ ਹੈ: ਅੱਬਾਜਾਨ! ਉਨ੍ਹਾਂਦੀਆਂ ਹੋਰ ਕਿਤਨੀਆਂ ਪੋਤੀਆਂ ਹਨ? ਪਿਉ ਨੇ ਕਿਹਾ: ਨਹੀਂ ਬੇਟਾ! ਉਨ੍ਹਾਂ ਦੀ ਪੋਤੀ ਹੋਰ ਕੋਈ ਨਹੀਂ ਸਿਵਾਏ ਇਕ ਦੇ, ਉਹ ਸਿਰਫ 'ਤੂੰ' ਹੈਂ। ਪੁਤ੍ਰ ਤੇ ਬੇਸ਼ੁਮਾਰ ਹਨ। ਉਨ੍ਹਾਂ ਅਨੇਕਾਂ ਵਿਚ ਅਸੀਂ ਦੋ ਹਾਂ, ਗ਼ਨੀ ਖਾਂ ਨਬੀ ਖਾਂ, ਪਰ ਸਾਡਾ ਤੇ ਉਨ੍ਹਾਂ ਅਨੇਕਾਂ ਦਾ ਵੀ ਫਰਕ ਹੈ। ਉਹ ਲੀਕ ਪੁਤ੍ਰ ਹਨ ਅਸੀਂ ਅਲੀਕ ਹਾਂ। 'ਲੀਕ ਅਤੇ ਅਲੀਕ ਕੀ ਹੁੰਦੇ ਹਨ?' ਕੁੜੀ ਨੇ ਪੁੱਛਿਆ। ਪਿਉ ਨੇ ਕਿਹਾ: ਨਬੀ ਖਾਂ ਉਹਨਾਂ ਦੀ ਖ਼ਬਰ ਸੁਰਤ ਵਾਸਤੇ ਦੀਨੇ ਗਿਆ ਸੀ। ਕੱਲ ਹੀ ਮੁੜਿਆ ਹੈ। ਉਸ ਦੱਸਿਆ ਹੈ ਕਿ ਗੁਰੂ ਜੀ ਨੇ ਜ਼ਮੀਨ ਉਤੇ ਦੋ ਲੀਕਾਂ ਪਾਈਆਂ ਫੇਰ ਮੇਟ ਦਿਤੀਆਂ ਤੇ ਸੰਗਤਾਂ ਨੂੰ ਸਮਝਾਇਆ: ਜਿਸ ਤਰ੍ਹਾਂ ਇਹ

ਮਿੱਟੀ ਦੀਆਂ ਲੀਕਾਂ ਪੈਂਦੀਆਂ ਤੇ ਮਿਟ ਜਾਂਦੀਆਂ ਹਨ ਏਸ ਤਰ੍ਹਾਂ ਮੇਰੇ ਪੁਤ੍ਰ ਹਨ, ਮਿੱਟੀ ਤੇ ਰੇਖਾਂ ਦੇ ਮਿਟ ਜਾਣ ਦਾ ਕੋਈ ਸ਼ੋਕ ਨਹੀਂ ਹੋਣਾ ਚਾਹੀਦਾ* ।

ਏਸ ਕਰਕੇ ਉਨ੍ਹਾਂ ਦੇ ਬੇਸ਼ੁਮਾਰ ਪੁਤ੍ਰ ਮਿੱਟੀ ਦੀਆਂ ਰੇਖਾਂ ਹਨ; ਪਰ ਜਿਸ ਵੇਲੇ ਉਨ੍ਹਾਂ ਸਾਨੂੰ ਪੁਤ੍ਰ ਬਣਾਇਆ ਤਾਂ ਮਿੱਟੀ ਦੀਆਂ ਰੇਖਾਂ ਕਢਕੇ ਨਹੀਂ ਬਣਾਇਆ । ਸਾਨੂੰ ਉਨ੍ਹਾਂ ਪੱਕੀ ਸਿਆਹੀ ਨਾਲ ਬਣਾਇਆ। ਏਸ ਕਾਗਜ਼ ਉੱਤੇ ਆਪਣੇ ਮੁਬਾਰਕ ਹੱਥਾਂ ਨਾਲ ਲਿਖਿਆ:-

'ਗ਼ਨੀ ਖਾਂ ਨਬੀ ਖਾਂ ਸਾਨੂੰ ਪੁਤ੍ਰਾਂ ਤੋਂ ਵਧੀਕ ਪਿਆਰੇ ਹਨ'।

ਕਮਰੇ ਵਿਚ ਫੇਰ ਨੱਚਣ ਦੀ ਆਵਾਜ਼ ਆਈ। ਹੌਲਦਾਰ ਕੰਨ ਲਾਕੇ ਸੁਣਨ ਲਗਾ। ਕੁੜੀ ਗਾ ਰਹੀ ਸੀ:-

ਮੈਂ ਪੋਤੀ ਮੈਂ ਪੋਤੀ
ਮੈਂ ਆਬਦਾਰ ਮੋਤੀ,
ਮੈਂ ਜੋਤਿ ਸੰਗ ਜੋਤੀ
ਮੈਂ ਪੋਤੀ ਮੈਂ ਪੋਤੀ।
ਮੈਂ ਜਾਗਤੀ ਮੈਂ ਸੋਤੀ,
ਮੈਂ ਬੈਠੀ ਓ ਖਲੋਤੀ,
ਮੈਂ ਪ੍ਰੀਤ ਤਾਰ ਪ੍ਰੋਤੀ,
ਮੈਂ ਆਬਦਾਰ ਮੋਤੀ ।
ਮੈਂ ਮੋਤੀ ਮੈਂ ਮੋਤੀ ।

ਫੇਰ ਕੁੜੀ ਕਹਿਣ ਲੱਗੀ—ਅੱਬਾ ਜਾਨ! ਤੁਸਾਂ ਤੇ ਚਾਚਾ ਜੀ ਨੇ ਨੀਲਾ ਨੀਲਾ ਮੰਜਾ ਚੁਕਿਆ । ਮੇਰਾ ਦਿਲ ਕਰਦਾ ਹੈ ਮੈਂ ਉਸ ਦੇ ਨੀਲੇ ਘੋੜੇ ਦੇ ਸੁੰਮਾ ਨੂੰ ਚੁੰਮ ਲਵਾਂ। ਲੋਕਾਂ ਨੇ ਉਨ੍ਹਾਂ ਦੇ

---

*ਰੇਖ ਨਿਕਾਰਹੁ ਮੇਟੀਐ, ਜਿਉਂ ਲਾਭ ਨ ਹਾਨਾ।
ਇਕ ਸਮ ਵਿਤ ਸਤਿਗੁਰਨਿ ਕੀ, ਇਮ ਜਾਨ ਸੁਜਾਨਾ। [ਸੂ: ਪ੍ਰ

ਮੁਬਾਰਕ ਕਦਮ ਚੁੰਮੇ, ਜੋ ਚਲ ਚਲਕੇ ਨੀਲੋਫਰ ਹੋਏ ਹੋਏ ਸਨ। ਤੁਸੀਂ ਉਨ੍ਹਾਂ ਦੇ ਨੀਲੇ ਮੰਜੇ ਦੇ ਪਾਵੇ ਚੁੰਮੇ ਮੈਂ ਉਸ ਦੇ ਨੀਲੇ ਘੋੜੇ ਦੇ ਸੁੰਮਾਂ ਵਿਚ ਲੇਟਣਾ ਚਾਹੁੰਦੀ ਹਾਂ। ਅੱਬਾ ਜਾਨ! ਮੈਨੂੰ ਲੈ ਚਲ, ਮੈਨੂੰ ਉਸ ਰਾਹ ਉੱਪਰ ਵਿਛਾ ਦੇ, ਜਿਸ ਤੋਂ ਉਸ ਨੀਲੇ ਘੋੜੇ ਨੇ ਲੰਘਣਾ ਹੈ। ਹੌਲਦਾਰ ਇਤਨਾ ਕੁਛ ਸੁਣ ਚੁਕਾ ਸੀ ਕਿ ਪੰਜਾਬੇ ਦੀ ਆਵਾਜ਼ ਆਈ:

'ਲਓ ਹੌਲਦਾਰ ਜੀ ਛਕੋ, ਮਾਫ ਕਰਨਾ ਗੱਫਾ ਠੰਡਾ ਹੈ, ਪਰ ਮੇਰਾ ਘਰ ਬੰਦ ਹੈ, ਨਹੀਂ ਤੇ ਗਰਮ ਗਰਮ ਤੁਹਾਡੇ ਲਈ ਤਾਜ਼ਾ ਬਣਾ ਕੇ ਲਿਆਉਂਦਾ।'

ਹੌਲਦਾਰ ਫੇਰ ਸੁਣਨ ਲੱਗਾ; 'ਬੇਟੀ! ਤੂੰ ਪੋਤੀ ਹੋਣ ਦੇ ਫ਼ਖਰ ਨੂੰ ਜਰ। ਸਾਨੂੰ ਪਤਾ ਹੈ ਉਹ ਪਿਛੇ ਜਦ ਰਵਾਲਸਰ ਗਏ ਸਨ ਤਦ ਉਨ੍ਹਾਂ ਟੁਰਨ ਲਗਿਆਂ ਤਾਕਤ ਨੂੰ ਜਰਨ ਦੀ ਤਾਲੀਮ ਦਿਤੀ ਸੀ। ਘਰ ਦੇ ਸਾਰੇ ਕਹਿੰਦੇ ਸਨ: ਰਵਾਲ ਸਰ ਚਲੋ; ਸਾਨੂੰ ਉਹ ਤੀਰਥ ਦਿਖਾਓ, ਜਿਥੇ ਪੱਥਰ ਤਰਦੇ ਹਨ। ਪਰ ਉਨ੍ਹਾਂ ਦੇ ਘੋੜੇ ਦੀ ਟਹਲ ਕਰਨ ਵਾਲਾ ਉਥੇ ਜਾਣ ਵਿਚ ਖ਼ਤਰਾ. ਮਹਿਸੂਸ ਕਰਦਾ ਸੀ, ਉਸ ਨੂੰ ਹੋਣੀ ਦਿੱਸ ਪਈ ਸੀ। ਉਹ ਕਹਿਣ ਲਗ ਪਿਆ:—

ਜੋ ਕਰੇਗਾ ਸੋ ਭਰੇਗਾ।
ਗੁਰੂ ਜੀ ਦਾ ਕੀ ਹਰੇਗਾ।
ਸੇਵਕ ਤੋਂ ਕਾਜ ਸਰੇਗਾ।
ਦੁਸ਼ਮਨ ਦੋਖੀ ਮਰੇਗਾ।

ਗੁਰੂ ਜੀ ਨੇ ਉਸ ਨੂੰ ਬੁਲਾ ਕੇ ਕਿਹਾ: ਤੂੰ ਸੇਵਾ ਹੀ ਕਰਿਆ ਕਰ, ਹੋਣੀ ਨਾ ਦੇਖਿਆ ਕਰ। ਤੇ ਏਹ ਹੁਕਮ ਦਿੱਤਾ:—

ਘੋੜੇ ਦੀ ਸੇਵਾ ਕਰ।
ਜੋ ਹੋਵੇਗੀ ਸੋ ਜਰ।

ਰਾਖੇਗਾ ਗੁਰੂ ਅਪਨਾ ਘਰ* ।

ਬੇਟਾ ! ਜਿਸ ਵੇਲੇ ਅਸੀਂ ਹੁਕਮ ਨਾਮਾ ਲੈ ਕੇ ਟੁਰੇ, ਅਸੀਂ ਪੁੱਠੇ ਕਦਮੀ ਚਲੇ ਸਾਂ, ਸਾਡਾ ਮੂੰਹ ਉਨ੍ਹਾਂ ਵੱਲ ਹੀ ਸੀ। ਅਸੀਂ ਟੁਰਦੇ ਹਜ਼ਰਤ ਦੀ ਨਿਗਾਹ ਤੱਕ ਰਹੇ ਸਾਂ ਕਿ ਉਨ੍ਹਾਂ ਕਿਹਾ: 'ਤੁਹਾਡੀ ਸੇਵਾ ਸਫਲ, ਸਫਲ ।'

ਅਸੀਂ ਟੁਰੀ ਗਏ, ਉਹ ਕਹੀ ਗਏ :-

'ਗੁਰੂਘਰ ਦੇ ਦੁਨੀਆਂ ਨੂੰ ਮੰਜੀਆਂ ਦੇਂਦੇ ਆਏ ਹਨ, ਮਸਨਦਾਂ ਬਖਸ਼ਦੇ ਆਏ ਹਨ। ਇਨ੍ਹਾਂ ਬਖਸ਼ਸ਼ਾਂ ਨਾਲ ਹੀ ਜੋ ਮਸਨਦਾਂ ਤੇ ਬੈਠਣ ਵਾਲੇ ਸਨ ਮਸੰਦ ਕਹਾਏ । ਅਯੋਗ ਪੁਰਸ਼ ਮੰਜੇ ਤੇ ਬੈਠਕੇ, ਬੈਠਣ ਗੋਚਰਾ ਹੀ ਹੋ ਜਾਂਦਾ ਹੈ। ਉਹ ਬੈਠ ਹੀ ਜਾਂਦਾ ਹੈ, ਉਸ ਦੀ ਮਤਿ ਬੈਠ ਜਾਂਦੀ ਹੈ। ਉਹ ਬੈਠਾ ਸੌਂ ਜਾਂਦਾ ਹੈ। ਅਸੀਂ ਸੁੱਤਿਆਂ ਨੂੰ ਜਗਾਉਣਾ ਚਾਹੁੰਦੇ ਹਾਂ, ਬੈਠਿਆਂ ਨੂੰ ਉਠਾਉਣ ਆਏ ਹਾਂ। ਅਸਾਂ ਤੁਹਾਨੂੰ ਬੈਠਣ ਲਈ ਕੋਈ ਮੰਜਾ ਨਹੀਂ ਦਿੱਤਾ, ਚੁੱਕਣ ਲਈ ਦਿੱਤਾ ਸੀ। ਮਸਨਦ ਉਪਰ ਬੈਠਣ ਵਾਲਾ ਸੁਸਤ ਆਦਮੀ ਮੰਜੇ ਦਾ ਭਾਰ ਹੋ ਜਾਂਦਾ ਹੈ। ਚੁੱਕਣ ਵਾਲਾ ਭਾਰ ਚੁੱਕਣ ਦੇ ਯੋਗ ਹੋ ਜਾਂਦਾ ਹੈ, ਸ਼ਕਤੀਵਾਨ ਹੋ ਜਾਂਦਾ ਹੈ। ਪਰ ਏਸ ਸ਼ਕਤੀ ਨੂੰ ਜਰਨਾ ਤੇ ਜਰਕੇ ਸਫਲ ਕਰਨਾ ਧਰਮ ਹੈ; ਜੋ ਜਰਦਾ ਹੈ ਉਹ ਹਲਕਾ ਫੁੱਲ ਹੋ ਜਾਂਦਾ ਹੈ। ਉਹ ਦੁਨੀਆਂ ਦੇ ਬੰਧਨ ਕੱਟ ਦੇਂਦਾ ਹੈ।'

ਹੌਲਦਾਰ ਏਸ ਤਰ੍ਹਾਂ ਦੀਆਂ ਗੱਲਾਂ ਸੁਣਦਾ ਰਿਹਾ। ਵਕਤ ਕਾਫੀ ਲੰਘ ਗਿਆ। ਫੇਰ ਘੁਰਾੜੇ ਮਾਰਨ ਦੀ ਅਵਾਜ਼ ਉਸ ਦੇ ਕੰਨਾਂ ਵਿਚ ਆਈ; ਫੇਰ ਚੰਗੀ ਤਰ੍ਹਾਂ ਹੋਸ਼ ਸੰਭਾਲ ਕੇ ਸੋਚਣ ਲੱਗ ਪਿਆ; ਇਹ ਅਵਾਜ਼ ਅੰਦਰੋਂ ਆਈ ਹੈ ਕਿ ਮੈਂ ਹੀ ਸੁੱਤਾ ਕੋਈ ਸੁਪਨਾ ਵੇਖ ਰਿਹਾ ਸਾਂ ਤੇ ਆਪਣੇ ਹੀ ਘੁਰਾੜੇ ਨਾਲ ਜਾਗ ਪਿਆ ਹਾਂ ।

---

*ਸੌ ਸਾਖੀ, ਗੁ: ਪ੍ਰ: ਸੂਰਜ, ਖਾਲਸਾ ਤਵਾਰੀਖ ਆਦਿ ।

( ੪ )

ਸ੍ਰੀ ਕਲਗੀਧਰ ਦੀ ਜੀਵਨ ਕਥਾ ਇਕ ਵਚਿਤ੍ਰ ਲੀਲਾ ਹੈ, ਪਰ ਉਹਨਾਂ ਦੀ ਉਮਰਾ ਦੇ ਅਖੀਰਲੇ ਤਿੰਨ ਚਾਰ ਸਾਲ ਦੇ ਕਾਰਨਾਮੇ ਲਿਖਾਰੀਆਂ ਨੂੰ, ਇਤਿਹਾਸਕਾਰਾਂ ਨੂੰ, ਸੈਨਕਾਂ ਨੂੰ, ਫਿਲਾਸਫਰਾਂ ਨੂੰ ਅਚੰਭਾ ਕਰਨ ਵਾਲੇ ਹਨ। ਇਹ ਸਾਲ ਇਤਨੇ ਕੌਤਕ ਭਰਪੂਰ ਹਨ ਕਿ ਪੜ੍ਹਨ ਵਾਲਾ ਹੈਰਾਨ ਰਹਿ ਜਾਂਦਾ ਹੈ। ਸੰਮਤ ੧੭੬੧ ਪੋਹ ਦੇ ਲਾਗੇ ਆਪ ਨੇ ਅਨੰਦ ਪੁਰ ਛੱਡਿਆ, ਚਮਕੌਰ ਦਾ ਜੁੱਧ ਹੋਇਆ, ਵਡੇ ਸਾਹਿਬਜ਼ਾਦੇ ਸ਼ਹੀਦ ਹੋਏ, ਛੋਟੇ ਸਾਹਿਬਜ਼ਾਦੇ ਸਰਹਿੰਦ ਵਿਚ ਪਹਿਲੇ ਦੀਵਾਰ ਵਿਚ ਚਿਣੇ ਗਏ ਫੇਰ ਸ਼ਹੀਦ ਕੀਤੇ ਗਏ। ਆਪ ਮਾਛੀ ਵਾੜੇ ਆ ਗਏ। ਗੁਲਾਬੇ ਮਸੰਦ ਦੇ ਘਰ ਉਤਰੇ। ਮਾਈ ਗੁਰਦੇਈ ਦੇ ਬਸਤਰ ਨੀਲੇ ਰੰਗਵਾਏ, ਉੱਚ ਦੇ ਪੀਰ ਬਣੇ, ਗ਼ਨੀ ਖਾਂ, ਨਬੀ ਖਾਂ ਨੂੰ ਹੁਕਮ ਨਾਮਾ ਬਖ਼ਸ਼ਿਆ। ਮੁਕਤਸਰ ਦਾ ਜੁੱਧ ਹੋਇਆ। ਇਸ ਤੋਂ ਮਗਰੋਂ ਛਤਿਆਣੇ ਪਿੰਡ ਵਿਚ ਸਯਦ ਬਹਮੀ ਫਕੀਰ ਦਾ ਅੰਮ੍ਰਿਤ ਛਕ ਕੇ ਸਿੰਘ ਸਜਣਾ ਹੈ, ਉਪ੍ਰੰਤ ਬਰਾੜ ਸਿੰਘਾਂ ਦਾ ਤਲਬਾਂ ਮੰਗਣੀਆਂ ਆਦਿਕ ਵਾਕੇ ਹਨ। ਫੇਰ ਕੁਛ ਮਹੀਨੇ ਆਪ ਦਾ ਦਮਦਮੇ ਕ਼ਯਾਮ ਹੈ, ਜਿਥੇ ਇਕ ਤੋਂ ਇਕ ਵਚਿਤ੍ਰ ਕੌਤਕ ਹੁੰਦੇ ਹਨ। ਇਸ ਤੋਂ ਬਾਦ ਰਾਜਪੂਤਾਨੇ ਦੇ ਰਸਤੇ ਦੱਖਣ ਵੱਲ ਜਾਣ ਦਾ ਬਿਰਤਾਂਤ ਹੈ। ਬੰਦੇ ਨੂੰ ਮਿਲਣ ਤੋਂ ਬਾਦ ਆਪ ਦੇ ਜੋਤੀ ਜੋਤਿ ਸਮਾਉਣ ਦਾ ਸਾਕਾ ਹੈ ਕੱਤਕ ੧੭੬੫। ਇਹ ਸਚ ਕਿਹਾ ਹੈ "ਏਸ ਭਾਰਤ ਭੂਮੀ ਵਿਚ ਹਜ਼ਾਰਾਂ ਹੀ ਧਰਮ ਪ੍ਰਚਾਰਕ ਅਤੇ ਲੱਖਾਂ ਹੀ ਦੇਸ਼ ਰੱਖਯਕ ਰਾਜੇ ਮਹਾਰਾਜੇ ਹੋਏ ਹਨ ਪ੍ਰੰਤੂ ਐਸਾ ਇਕ ਭੀ ਨਹੀਂ ਹੋਇਆ ਕਿ ਜਿਸ ਨੇ ਧਰਮ ਰਖਯਾ ਦੇ ਨਮਿਤ ਅਪਣਾ ਸਰਵਸ੍ਵ ਹਵਨ ਕਰਕੇ ਅੰਤ ਵਿਚ ਅਪਣੇ ਪ੍ਰਾਣ ਭੀ ਦਿਤੇ ਹੋਣ।"

[ਇਤਿਹਾਸ ਗੁਰੂ ਖ਼ਾਲਸਾ, ਸਾਧੂ ਗੋਬਿੰਦ ਸਿੰਘ

ਜਿਸ ਵੇਲੇ ਸ੍ਰੀ ਗੁਰੂ ਜੀ ਮਾਛੀ ਵਾੜੇ ਆਏ ਹਨ ਤਾਂ ਸਾਡੀ ਛੋੜੀ ਕਥਾ ਮੁਤਾਬਕ ਉਸ ਤੋਂ ਥੋੜੇ ਹੀ ਚਿਰ ਪਿਛੋਂ ਹੌਲਦਾਰ ਉਥੇ ਪਹੁੰਚਦਾ ਹੈ। ਕੀ ਇਹ ਕਿਸੇ ਸਰਕਾਰੀ ਕੰਮ ਆਇਆ ਹੈ, ਜਾਂ ਕੋਈ ਮੁਖ਼ਬਰ ਹੈ ਜਾਂ ਕਿਸੇ ਨਿਜੀ ਵਿਹਾਰ ਮਗਰ ਹੈ ? ਹੌਲਦਾਰ ਬੀਮਾਰ ਮਲੂਮ ਹੁੰਦਾ ਹੈ, ਉਹ ਕਮਜ਼ੋਰ ਹੈ, ਉਹ ਇਕ ਹੱਥ ਨਾਲ ਕੰਮ ਕਰਦਾ ਹੈ ਦੂਜੇ ਨੂੰ ਹਿਲਾਉਂਦਾ ਨਹੀਂ। ਉਸ ਦਾ ਰੰਗ ਉਡਿਆ ਹੋਇਆ ਹੈ, ਮੂੰਹ ਦੀ ਚਰਬੀ ਘਟਣ ਨਾਲ ਉਸ ਦੀਆਂ ਗਲ੍ਹਾਂ ਵਿਚ ਵੜੀਆਂ ਹੋਈਆਂ ਹਨ, ਹੱਡੀਆਂ ਉਭਰੀਆਂ ਹੋਈਆਂ, ਅੱਖਾਂ ਖੱਲੇ ਲੱਥੀਆਂ ਹੋਈਆਂ, ਪਰ ਪਾਣੀ ਭਰੀ ਚਮਕ ਵਾਲੀਆਂ ਕੁਛ ਭਯਭੀਤ ਲੱਗਦੀਆਂ ਹਨ। ਗੁਰੂ ਜੀ ਦਮਦਮੇ ਪਹੁੰਚਣ ਤੋਂ ਪਹਿਲਾਂ ਕਿਸੇ ਇਕ ਥਾਂ ਟਿਕਕੇ ਨਹੀਂ ਸੋ ਬੈਠੇ, ਹੌਲਦਾਰ ਮਗਰੇ ਮਗਰ ਘੁੰਮਦਾ ਰਿਹਾ ਹੈ ਪਰ ਉਹਨਾਂ ਦੇ ਨੇੜੇ ਪਹੁੰਚਣ ਦੀ ਤਾਬ ਨਹੀਂ ਸੀ ਰੱਖਦਾ। ਉਹਨਾਂ ਦੇ ਦਮਦਮੇ ਚਲੇ ਜਾਣ ਵੇਲੇ ਇਹ ਥੱਕ ਹਾਰ ਕੇ ਬੀਮਾਰ ਪੈ ਗਿਆ ਸੀ। ਅਜ ਕਾਫੀ ਚਿਰ ਪਿਛੋਂ, ਜਿਸ ਵੇਲੇ ਗੁਰੂ ਜੀ ਰਾਜਪੂਤਾਨੇ ਵਲ ਲੰਘ ਗਏ ਹਨ ਅਸੀਂ ਇਸ ਨੂੰ ਛਤਿਆਣੇ ਪਿੰਡ ਦੇ ਆਸ ਪਾਸ ਦੇਖਦੇ ਹਾਂ। ਛਤਿਆਣਾ ਪਿੰਡ ਮੁਕਤਸਰ ਦੇ ਪੂਰਬ ਵਲ ਕੋਈ ਬਾਰਾਂ ਕੁ ਮੀਲ ਦੇ ਫਾਸਲੇ ਤੇ ਹੈ। ਸਿਖ ਇਤਿਹਾਸ ਵਿਚ ਛਤਿਆਣਾ ਤਿੰਨ ਗੱਲਾਂ ਕਰਕੇ ਮਸ਼ਹੂਰ ਹੈ। ਇਕ ਤਾਂ ਇਹ ਉਹ ਜਗ੍ਹਾ ਹੈ ਜਿਥੇ ਜਦੋਂ ਗੁਰੂ ਜੀ ਸਾਬੋ ਕੀ ਵੱਲ ਜਾ ਰਹੇ ਸਨ ਤਾਂ ਬਰਾੜਾਂ ਨੇ ਅੜੀ ਕਰਕੇ ਅਪਣੀ ਤਲਬ ਚੁਕਾਈ ਸੀ। ਬਰਾੜਾਂ ਨੂੰ ਤਨਖਾਹ ਦੇਣ ਲਈ ਗੁਰੂ ਜੀ ਪਾਸ ਕੋਈ ਸ਼ਰਧਾਲੂ ਸਿਖ ਧਨ ਦੀ ਭੇਟਾ ਲੈ ਆਏ ਸਨ। ਦੂਜੇ ਤਲਬਾਂ ਦੇਣ ਦੇ ਪਿਛੋਂ ਜੋ ਖਜ਼ਾਨਾ ਬਚ ਰਿਹਾ ਸੀ ਉਹ ਗੁਰੂ ਜੀ ਉਥੇ ਹੀ ਕਿਤੇ ਦਬਾਕੇ ਅੱਗੇ ਚਲੇ ਗਏ ਸਨ।ਆਸ ਪਾਸ ਦੇ ਲੋਕ ਦੱਬੇ ਖ਼ਜ਼ਾਨੇ ਦੀ ਤਲਾਸ਼ ਬਹੁਤ ਮੁੱਦਤ ਤਕ ਕਰਦੇ ਰਹੇ। ਗੁਪਤ ਖ਼ਜ਼ਾਨਾ ਹੋਣ ਕਰਕੇ ਉਸ ਜਗ੍ਹਾ ਦਾ ਨਾਮ ਗੁਪਤਸਰ ਪੈ ਗਿਆ। ਤੀਜੇ ਏਸੇ ਪਿੰਡ

ਦੇ ਇਕ ਲਾਗਵੇਂ ਟਿੱਬੇ ਉੱਤੇ ਮਸ਼ਹੂਰ ਸਯਦ ਫਕੀਰ ਬਹਮੀ ਦਾ ਟਿਕਾਣਾ ਸੀ। ਇਹ ਫਕੀਰ ਗੁਰੂ ਘਰ ਦਾ ਪ੍ਰੇਮੀ ਹੋਕੇ ਅੰਮ੍ਰਿਤਧਾਰੀ ਸਿੰਘ ਸਜ ਗਿਆ ਸੀ। ਬਹਮੀ ਪੀਰ ਫੇਰ ਗੁਰਾਂ ਦੇ ਨਾਲ ਹੀ ਰਿਹਾ। ਉਸ ਦੇ ਕਾਫੀ ਚੇਲੇ ਸਨ, ਉਹ ਵੀ ਸ਼ਰਧਾ ਭਰਪੂਰ ਹੋ ਗਏ ਸਨ, ਪਰ ਸਿੰਘ ਨਹੀਂ ਸਨ ਸਜੇ; ਮੁੱਖ ਚੇਲੇ ਨੂੰ 'ਮੁਰੀਦ ਜੀ' ਕਹਿੰਦੇ ਸਨ। ਇਹ ਵੀ ਪੜ੍ਹਿਆ ਲਿਖਿਆ ਸਮਝਦਾਰ ਬੰਦਾ ਸੀ। ਇਹ ਪਿਛੋਂ ਥੋੜਾ ਕੁ ਸਮਾਂ ਪੀਰ ਦੀ ਚਲਾਈ ਸਿਖਯਾ ਪਰਨਾਲੀ ਨੂੰ ਉਸੇ ਟਿੱਬੇ ਤੋਂ ਚਲਾਉਂਦਾ ਰਿਹਾ ਜੋ ਬੰਦੇ ਦੇ ਹਮਲਿਆਂ ਵੇਲੇ ਕਾਇਮ ਨਾ ਰਹਿ ਸਕੀ।

ਅਜ ਹੌਲਦਾਰ ਮੁਰੀਦ ਕੋਲ ਆਇਆ ਬੈਠਾ ਹੈ। ਦੋਨਾਂ ਦੀ ਕੋਈ ਬਚਪਨ ਵੇਲੇ ਦੀ ਪੁਰਾਣੀ ਜਾਣ ਪਛਾਣ ਹੈ। ਦੋਨੋ ਦੇਰ ਤਕ ਗੱਲਾਂ ਬਾਤਾਂ ਕਰਦੇ ਰਹੇ; ਮੁਰੀਦ ਨੇ ਸਾਰੀ ਕਥਾ ਸੁਣਾਈ ਕਿ ਕਿਸ ਤਰ੍ਹਾਂ ਗੁਰੂ ਜੀ ਦੇ ਦਰਸ਼ਨਾਂ ਲਈ ਬਹਮੀ ਫਕੀਰ ਨੇ ਖਿੱਚ ਖਾਧੀ ਤੇ ਫੇਰ ਹੌਲੇ ਹੌਲੇ ਉਹਨਾਂ ਦੀ ਸਿਖਯਾ ਗ੍ਰਹਣ ਕਰਦਾ ਹੋਇਆ ਸਿੰਘ ਸਜ ਗਿਆ। ਏਸ ਵਿਸ਼ਯ ਤੇ ਉਹਨਾਂ ਦੇ ਫੇਰ ਪਰਸਪਰ ਸੁਆਲ ਜੁਆਬ ਹੋਏ ਜੋ ਕੁਝ ਏਸ ਤਰ੍ਹਾਂ ਹਨ:—

ਹੌਲਦਾਰ—ਪੀਰ ਨੇ ਅਪਣਾ ਨਾਮ ਕਿਉਂ ਵਟਾਇਆ?

ਮੁਰੀਦ—ਜੇ ਤੈਨੂੰ ਉਸ ਦੇ ਵੱਟੇ ਨਾਂ ਦਾ ਪਤਾ ਲਗ ਜਾਏ ਤਾਂ ਝਟ ਸਮਝ ਆ ਜਾਏ ਕਿ ਕਿਉਂ ਵਟਾਇਆ।

ਹੌਲਦਾਰ—ਹਾਂ ਦੱਸੋ ਕੀ ਉਸ ਦਾ ਨਾਂ ਹੈ?

ਮੁਰੀਦ—ਅਜਮੇਰ ਸਿੰਘ।

ਹੌਲਦਾਰ—ਅਜਮੇਰ ਸਿੰਘ?

ਮੁਰੀਦ—ਹਾਂ ਅਜਮੇਰ ਸਿੰਘ।

ਹੌਲਦਾਰ—ਮੇਰੇ ਪੱਲੇ ਤਾਂ ਕੱਖ ਨਹੀਂ ਪਿਆ, ਏਸ ਨਾਂ ਤੋਂ ਕੀ

ਪਤਾ ਲੱਗੇ ਕਿ ਬਦਲਾਉਣ ਦੀ ਕੀ ਵਜਹ ਹੈ ?

ਮੁਰੀਦ—'ਅਜਮੇਰ' ਕਿਸ ਗੱਲ ਲਈ ਮਸ਼ਹੂਰ ਹੈ ?

ਹੌਲਦਾਰ—ਅਸੀਂ ਕੀ ਜਾਣੀਏ, ਤੁਹਾਨੂੰ ਪਤਾ ਹੋਵੇਗਾ।

ਮੁਰੀਦ—ਅਜਮੇਰ ਵਿਚ ਬੜੀ ਭਾਰੀ ਖਾਨਕਾਹ ਹੈ ਖਵਾਜਾ ਮੁਅੱਯੀਨੁੱਦੀਨ ਚਿਸ਼ਤੀ ਦੀ।

ਹੌਲਦਾਰ—ਹਾਂ ਹੈ।

ਮੁਰੀਦ—ਉਥੇ ਹਿੰਦੂ ਮੁਸਲਮਾਨ ਸਾਰੇ ਜਾਂਦੇ ਹਨ, ਚੜ੍ਹਾਵੇ ਚੜ੍ਹਾਉਂਦੇ ਹਨ, ਸੁੱਖਣਾ ਸੁੱਖਦੇ ਹਨ।

ਹੌਲਦਾਰ—ਪਰ ਮੈਂ ਉਥੇ ਕਦੀ ਨਹੀਂ ਗਿਆ।

ਮੁਰੀਦ—ਪਰ ਪੀਰ ਸਾਹਿਬ ਜਾਂਦੇ ਸਨ। ਉਥੇ ਜਾਣਾ ਕਦੇ ਬੜੇ ਪੁੰਨ ਦੀ ਗੱਲ ਸੀ, ਹੁਣ ਬੜੀ ਖ਼ਤਰਨਾਕ ਗੱਲ ਹੈ!

ਹੌਲਦਾਰ—ਕਿਉਂ ?

ਮੁਰੀਦ—ਕਿਉਂ ? ਔਰੰਗਜ਼ੇਬ ਬਰਖ਼ਿਲਾਫ਼ ਹੈ।

ਹੌਲਦਾਰ—ਉਹ ਤਾਂ ਮੁਸਲਮਾਨ ਫ਼ਕੀਰ ਦੀ ਕਬਰ ਹੈ, ਔਰੰਗਜ਼ੇਬ ਨੂੰ ਕਿਉਂ ਦੁਖਦੀ ਹੈ ?

ਮੁਰੀਦ—ਉਸ ਖ਼ਾਨਕਾਹ ਨੂੰ ਸਾਰੇ ਮੰਨਦੇ ਹਨ, ਅਮੀਰ ਉਮਰਾ, ਸ਼ਾਹਜ਼ਾਦੇ, ਬਾਦਸ਼ਾਹ। ਉਸ ਥਾਂ ਨੇ ਕਈ ਸ਼ਾਹਜ਼ਾਦਿਆਂ ਦੀਆਂ ਆਪਸ ਦੀਆਂ ਲੜਾਈਆਂ ਦੇ ਅਮਨ ਨਾਲ ਫੈਸਲੇ ਕਰਾਏ।

ਹੌਲਦਾਰ—ਕਿਸ ਤਰ੍ਹਾਂ ?

ਮੁਰੀਦ—ਸਿਰਫ ਇਸ ਤਰ੍ਹਾਂ ਕਿ ਲੜਨ ਵਾਲੇ ਸ਼ਾਹਜ਼ਾਦੇ ਉਸ ਮੰਦਰ ਅੰਦਰ ਅਪਣੇ ਕਮਾਨ ਰੱਖ ਆਉਂਦੇ ਹਨ। ਕਮਾਨਾਂ ਤੋਂ ਚਿੱਲੇ ਉਤਾਰ ਲਏ ਜਾਂਦੇ ਹਨ। ਮੰਦਰ ਬੰਦ ਕਰ ਦਿਤਾ ਜਾਂਦਾ ਹੈ। ਸਾਰੀ ਰਾਤ ਦਰਵਾਜ਼ੇ ਬੰਦ ਰਹਿੰਦੇ ਹਨ, ਸਵੇਰੇ ਸਾਰਿਆਂ ਦੇ ਸਾਮ੍ਹਣੇ ਬੂਹੇ ਖੁੱਲ੍ਹਦੇ ਹਨ। ਇਕ ਦੀ ਕਮਾਨ ਉੱਤੇ ਚਿੱਲਾ ਅਪਣੇ ਆਪ ਚੜ੍ਹਿਆ ਹੁੰਦਾ ਹੈ। ਬੱਸ ਜਿਸ ਦਾ ਚਿੱਲ

ਕਮਾਨ ਹੋਵੇ ਉਹ ਗੱਦੀ ਦਾ ਵਾਰਸ ਸਮਝਿਆ ਜਾਂਦਾ ਹੈ। ਲੜਾਈ ਝਗੜੇ ਖ਼ਤਮ।

ਹੌਲਦਾਰ—ਔਰੰਗਜ਼ੇਬ ਨੂੰ ਇਹ ਰਿਵਾਜ ਕਿਉਂ ਭੈੜਾ ਲਗਾ?

ਮੁਰੀਦ—ਏਸ ਕਰਕੇ ਕਿ ਔਰੰਗਜ਼ੇਬ ਦੀ ਅਪਣੇ ਭਰਾਵਾਂ ਨਾਲ ਲੜਾਈ ਸੀ, ਚਿੱਲਾ ਉਸ ਦੇ ਭਰਾ ਦੀ ਕਮਾਨ ਉੱਪਰ ਚੜ੍ਹ ਗਿਆ, ਉਹ ਦਾਰਾ ਸ਼ਕੋਹ ਦੀ ਕਮਾਨ ਸੀ। ਬੱਸ ਔਰੰਗਜ਼ੇਬ ਨੂੰ ਗੁੱਸਾ ਚੜ੍ਹ ਗਿਆ। ਉਹ ਸਖ਼ਤ ਬਰਖ਼ਿਲਾਫ਼ ਹੋ ਗਿਆ। ਗੱਦੀ ਉੱਪਰ ਬੈਠਦਿਆਂ ਉਸ ਨੇ ਹੁਕਮ ਚਾੜ੍ਹ ਦਿੱਤਾ; ਮੁਜਾਵਰ ਪਕੜੇ ਗਏ, ਤਲਾਸ਼ੀਆਂ ਹੋਈਆਂ, ਕਈਆਂ ਦੀ ਇੱਜ਼ਤ ਬਰਬਾਦ ਹੋਈ। ਕਹਿੰਦੇ ਹਨ ਕਿ ਇਕ ਗੁਪਤ ਸੁਰੰਗ ਸੀ, ਮੁਜਾਵਰਾਂ ਦੇ ਘਰੋਂ ਖਾਨਕਾਹ ਦੇ ਹੇਠ ਦੀ ਰਸਤਾ ਸੀ। ਜਿਸ ਦੀ ਰਈ ਕਰਨੀ ਹੋਵੇ ਮੁਜਾਵਰ ਏਸ ਰਾਹੋਂ ਆ ਕੇ ਉਸ ਦੀ ਕਮਾਨ ਉੱਪਰ ਚਿੱਲਾ ਚਾੜ੍ਹ ਜਾਂਦਾ ਸੀ*।

ਹੌਲਦਾਰ—ਅਸ਼ਕੇ ਭਈ ਅਸ਼ਕੇ, ਵਾਰੇ ਵਾਰੇ ਜਾਈਏ ਇਨ੍ਹਾਂ ਮੁਜਾਵਰਾਂ ਦੇ।

ਮੁਰੀਦ—ਬਸ ਉਸ ਦਿਨ ਤੋਂ ਔਰੰਗਜ਼ੇਬ ਨੂੰ ਅਜਮੇਰ ਦੇ ਨਾਉਂ ਤੋਂ ਹੀ ਚਿੜ ਹੈ।

ਹੌਲਦਾਰ—ਹੁਣ ਸਮਝਿਆ, ਪੀਰ ਦਾ ਨਾਉਂ, ਅਜਮੇਰ ਸਿੰਘ ਕਿਉਂ ਰਖਿਆ। ਵਾਰੇ ਵਾਰੇ ਜਾਈਏ ਰੱਖਣ ਵਾਲਿਆਂ ਦੇ, ਜਿਨ੍ਹਾਂ ਦੀ ਸੋਚ ਐਡੀ ਦੂਰ ਤੱਕ ਗਈ।

ਮੁਰੀਦ—ਪੀਰ ਵਾਸਤੇ ਅੰਮ੍ਰਿਤ ਮਾਨ ਸਿੰਘ ਨੇ ਬਣਾਇਆ

---

*ਨਿਜਘਰ ਤੇ ਸੁਰੰਗ ਕੇ ਰਾਹੂ। ਜਾਇ ਮੁਜਾਵਰ ਮੰਦਰ ਮਾਹੂ।
ਅੰਦਰ ਦੇਇ ਕਮਾਨ ਚੜ੍ਹਾਇ। ਇਸ ਬਿਧਿ ਰਾਖੀ ਬਨਤ ਬਨਾਇ।
[ਸੂਰਜ ਪ੍ਰਕਾਸ਼

ਸੀ, ਨਾਮ ਗੁਰੂ ਸਾਹਿਬ ਨੇ ਆਪ ਰਖਿਆ*, ਮਾਨ ਸਿੰਘ ਨੇ ਨਹੀਂ ਸੀ ਰਖਿਆ।

ਹੌਲਦਾਰ—ਏਸ ਨਾਮ ਵਿਚ ਬੜੀ ਹਿਕਮਤ ਸੀ।

ਮੁਰੀਦ—ਔਰੰਗਜ਼ੇਬ ਨੂੰ ਪਤਾ ਲਗੇ ਕਿ ਫਲਾਣਾ ਆਦਮੀ ਅਜਮੇਰੀ ਹੈ, ਬਸ ਉਸੇ ਦੀ ਸ਼ਾਮਤ। ਭਾਵੇਂ ਉਹ ਮੁਸਲਮਾਨ ਹੋਵੇ ਭਾਵੇਂ ਹਿੰਦੂ। ਏਸੇ ਕਰਕੇ ਸਰਮਦ ਮਾਰਿਆ ਗਿਆ।

ਹੌਲਦਾਰ—ਸਰਮਦ ਤੇ ਬੜਾ ਸਾਈਂ ਲੋਕ ਸੀ, ਮੁਸਲਮਾਨ ਸੀ।

ਮੁਰੀਦ—ਹਾਂ, ਪਰ ਔਰੰਗਜ਼ੇਬ ਨੂੰ ਇਹ ਵਹਿਮ ਹੋ ਗਿਆ ਸੀ ਕਿ ਸਾਰੇ ਸਾਂਈਂ ਲੋਕ ਦਾਰਾ-ਸ਼ਕੋਹ ਦੇ ਹੱਕ ਵਿਚ ਹਨ ਤੇ ਉਸ ਦੇ ਬਰਖ਼ਿਲਾਫ਼।

ਹੌਲਦਾਰ—ਸਾਂਈਂ ਲੋਕਾਂ ਦੀ ਸ਼ਾਮਤ।

ਮੁਰੀਦ—ਪਰ ਸਾਂਈਂ ਲੋਕਾਂ ਦੀ ਹੁਣ ਨਿਰਾਸ਼ਤਾ ਹਟ ਗਈ ਹੈ, ਉਹਨਾਂ ਨੂੰ ਇਕ ਰਹਿਨੁਮਾ ਦਿੱਸ ਪਿਆ ਹੈ।

ਹੌਲਦਾਰ—ਗੁਰੂ ਗੋਬਿੰਦ ਸਿੰਘ?

ਮੁਰੀਦ—ਹਾਂ, ਗੁਰੂ ਗੋਬਿੰਦ ਸਿੰਘ।

ਹੌਲਦਾਰ—ਉਸ ਕੋਲ ਕੀ ਜਾਦੂ ਹੈ?

ਮੁਰੀਦ—ਬੱਸ ਇਕ ਜਾਦੂ ਹੈ, ਆਦਮੀ ਨਿਡੱਰ ਹੋ ਜਾਂਦਾ ਹੈ, ਬੇਖ਼ੌਫ਼ ਹੋ ਜਾਂਦਾ ਹੈ। ਮੌਤ ਨੂੰ ਜੀਵਨ ਸਮਝਦਾ ਹੈ, ਮਰਨ ਦੇ ਨਾਮ

---

*ਮਾਨ ਸਿੰਘ ਕੋ ਹੁਕਮ ਬਖਾਨਾ:
'ਖਰੇ ਹੋਹੁ ਕਰ ਸਿਖ ਸੁਜਾਨਾ।'
ਲੈ ਆਗਯਾ ਅੰਮ੍ਰਿਤ ਬਨਵਾਯੋ।
ਖਰੇ ਹੋਇ ਤਤਕਾਲ ਛਕਾਯੋ।
ਸ੍ਰੀ ਮੁਖ ਤੇ ਤਬ ਨਾਮ ਉਚਾਰਯੋ।
ਸੁਭ ਅਜਮੇਰ ਸਿੰਘ ਤਹਿਂ ਧਾਰਯੋ। [ਸੂਰਜ ਪ੍ਰਕਾਸ਼

ਉਤੇ ਚਾ ਚੜ੍ਹ ਜਾਂਦਾ ਹੈ। ਸਾਡੇ ਪੀਰ ਜੀ ਬਹੁਤ ਇਹਤਿਆਤ ਵਾਲੇ ਬੰਦੇ ਸਨ। ਜ਼ਰਾ ਜਿਤਨੀ ਤਕਲੀਫ ਬਰਦਾਸ਼ਤ ਨਹੀਂ ਸਨ ਕਰਦੇ; ਹੁਣ ਉਹਨਾਂ ਦੀਆਂ ਸੁਖ-ਰਹਿਣੀਆਂ ਆਦਤਾਂ ਬਦਲ ਗਈਆਂ ਹਨ।

ਹੌਲਦਾਰ—ਪਰ ਡਰਨ ਵਾਲੀਆਂ ਆਦਤਾਂ ਕਿਸਤਰ੍ਹਾਂ ਬਦਲ ਸਕਦੀਆਂ ਹਨ ?

ਮੁਰੀਦ—ਅਸੀਂ ਆਪ ਹੈਰਾਨ ਸਾਂ, ਕਿ ਇਹ ਕਿਸ ਤਰ੍ਹਾਂ ਹੋਇਆ, ਪਰ ਜੋ ਬਿਆਨ ਉਨ੍ਹਾਂ ਆਪਣੇ ਹੱਥੀਂ ਰੋਜ਼ਨਾਮਚੇ ਵਿਚ ਦਰਜ ਕੀਤਾ ਉਸ ਤੋਂ ਭੇਦ ਖੁਲ੍ਹ ਜਾਂਦਾ ਹੈ। ਪੀਰ ਸਾਹਿਬ ਨੇ ਕੋਸ਼ਸ਼ ਕੀਤੀ ਹੈ, ਜੋ ਗੱਲ ਗੁਰੂ ਸਾਹਿਬ ਕੋਲੋਂ ਉਹਨਾਂ ਦੀ 'ਜ਼ਿਕਰ' (ਨਾਮ) ਦੀ ਤਾਲੀਮ ਦੀ ਸੁਣੀ ਹੈ ਉਸ ਨੂੰ ਉਹਨਾਂ ਨੇ ਉਹਨਾਂ ਦੇ ਲਫ਼ਜ਼ਾਂ ਵਿਚ ਹੀ ਲਿਖਿਆ ਹੈ।

ਹੌਲਦਾਰ—ਅੱਛਾ, ਗੁਰੂ ਸਾਹਿਬ ਦੀ 'ਜ਼ਿਕਰ' ਬਾਰੇ ਤਾਲੀਮ ਹੋਰ ਹੈ ?

ਮੁਰੀਦ—ਹਾਂ ਕੁਛ ਹੋਰ ਹੀ ਹੈ। ਦੇਖ ਪੀਰ ਨੇ ਗੁਰੂ ਸਾਹਿਬ ਦੀ ਗੱਲ ਸੁਣ ਕੇ ਕੀ ਸਮਝਿਆ ਤੇ ਸਮਝ ਕੇ ਕੀ ਲਿਖਿਆ। ਏਥੋਂ ਉਹਨਾਂ ਦੀ ਤਾਲੀਮ ਦਾ ਪਤਾ ਲਗ ਜਾਏਗਾ। ਲਿਖਿਆ ਹੈ:—

"ਅਕਾਲ ਪੁਰਖ ਕੋਈ ਨਿਰਜਿੰਦ ਵਸਤੂ ਨਹੀਂ। ਕੋਈ ਸਥੂਲ ਮੂਰਤ ਨਹੀਂ, ਕੋਈ ਇੱਟ ਵੱਟਾ ਪੱਥਰ ਦੀ ਘਾੜਤ ਨਹੀਂ। ਉਹ ਜਾਗਦੀ ਜੋਤ ਹੈ*। ਜੋਤ ਨਾਲ ਪਿਆਰ ਕੌਣ ਕਰ ਸਕਦਾ ਹੈ ? ਅਲ੍ਹਾ ਦਾ ਨਾਮ ਲੈਣਾ, ਅਲ੍ਹਾ ਦੇ ਨਾਮ ਤੋਂ ਕੁਰਬਾਨ ਹੋਣਾ ਹੈ: —'ਸਾਹਿਬ ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ।' ਨਾਮ ਲੈਣਾ ਨਾਮ ਵਿਟਹੁ ਕੁਰਬਾਨ ਹੋਣਾ ਹੈ, ਬਿੰਦ ਬਿੰਦ ਚੁਖ ਚੁਖ ਹੋਣਾ ਹੈ। ਜੋਤਿ ਨਾਲ ਪਿਆਰ ਕੌਣ ਕਰ ਸਕਦਾ ਹੈ ? ਸਿਰਫ

---

*ਜਾਗਤ ਜੋਤਿ ਜਪੈ ਨਿਸ ਬਾਸਰ।

ਪਰਵਾਨਾ। ਉਹ ਬਿੰਦ ਖਿੰਦ ਰੁਖ ਰੁਖ ਹੋ ਜਾਂਦਾ ਹੈ। ਉਸ ਦੇ 'ਪਰ' ਏਸ ਕਰਕੇ ਸਨ ਕਿ ਉਹ ਉੱਡੇ ਤੇ ਉੱਡ ਕੇ ਜੋਤ ਵਿਚ ਡਿੱਗ ਪਵੇ, ਡਿੱਗਕੇ ਡੋਲੇ ਨਾ, ਅਡੋਲ ਹੋ ਜਾਵੇ*। ਜੋਤ ਵਿਚ ਜੋਤ ਰੂਪ ਹੋ ਜਾਵੇ। ਮਨ ਅਤੇ ਤਨ ਦੋਨੋ ਜੋਤ ਰੂਪ ਹੋ ਜਾਣਾ।

"ਤਸਬੀ (ਮਾਲਾ) ਫੇਰਨ ਵਿਚ ਉਂਗਲਾਂ ਫਿਰਦੀਆਂ ਰਹਿੰਦੀਆਂ ਹਨ। ਸਾਲਗਿ ਰਾਮ ਦੀ ਪੂਜਾ ਵਿਚ ਮਨ ਭੌਂਦਾ ਰਹਿੰਦਾ ਹੈ‡। ਪਰ ਜਾਗਦੀ ਜੋਤ ਦੇ ਪੁਜਾਰੀ ਕੋਲ ਇਹ ਆਜ਼ਾਦੀ ਨਹੀਂ, ਉਸ ਦਾ ਮਨ ਭੌਂ ਨਹੀਂ ਸਕਦਾ। ਜੀਭ ਨਾਲ ਜਪਣਾ ਇਕ ਅਵਸਥਾ ਹੈ, ਉਹ ਪਰਵਾਨੇ ਦੇ ਪਰ ਹਿੱਲਣੇ ਹਨ, ਉਹ ਖੰਭਾਂ ਦੀ ਫੜਫੜਾਹਟ ਹੈ। ਉਡਣ ਦਾ ਹੰਭਲਾ ਹੈ। ਅਗੇ ਜੋਤ ਹੈ। ਉਹ ਉਸ ਦੀ ਸਮਾਧਿ ਹੈ, ਸੁੰਨ ਸਮਾਧਿ‡‡। ਸਮਾਧਿ ਲਾਟ ਦੇ ਅੰਦਰ ਹੈ।ਨਾਮ ਇਕ ਲਾਟ ਹੈ।ਇਕ ਲਟਲਟ ਬਲਦਾ ਚਰਾਗ§, ਪਰ ਏਸ ਦੀਵੇ ਨੂੰ ਓਹੋ ਹੀ ਜਗਾ ਸਕਦਾ ਹੈ ਜੋ ਏਸ ਵਿਚ ਤੇਲ ਭਰਕੇ ਰੱਖੇ। ਤੇਲ ਉਸੇ ਨੂੰ ਪ੍ਰਾਪਤ ਹੁੰਦਾ ਹੈ ਜੋ ਤਲਾਸ਼

---

*ਡਿਗਿ ਨ ਡੋਲੈ ਕਤਹੂ ਨ ਧਾਵੈ ।। ਗੁਰਪ੍ਰਸਾਦਿ ਕੋ ਇਹੁ ਮਹਲੁ ਪਾਵੈ ॥
[ਰਾਮਕਲੀ ਮਹਲਾ ੫

†ਚਲਿ ਜਾਹਿ ਸਾਲਗੁ ਸੁਖ ਦਾਤੇ ਪਰਗਾਸੁ ਮਨਿ ਤਨਿ ਹੋਇ ਜੀਉ ॥
[ਰਾਮਕਲੀ ਮਹਲਾ ੫

‡ਤੂਆਰੀ ਹਾਥਿਓ ਸਾਲਗਿਰਾਮੁ ॥
ਮਨੁ ਧੀਨੋ ਦਹ ਦਿਸ ਬਿਸ੍ਰਾਮੁ ॥
[ਰਾਮਕਲੀ ਮਹਲਾ ੫-੧੭

‡‡ਭ੍ਰਮ ਤੇ ਮੋਹ ਨ ਮਾਇਆ ਜਾਲ ॥
ਸੁੰਨ ਸਮਾਧਿ ਪ੍ਰਭੂ ਕਿਰਪਾਲ ॥
[ਰਾਮਕਲੀ ਮਹਲਾ ੫-੨੦

§ਦੀਵਾ ਮੇਰਾ ਏਕੁ ਨਾਮੁ ॥
[ਆਸਾ ਮਹਲਾ ੧-੩੨

ਕਰੇ। ਤਿਲਾਂ ਵਿਚੋਂ ਇਹ ਤੇਲ ਨਹੀਂ ਨਿਕਲਦਾ, ਨਾ ਇਹ ਸਰ੍ਹੋਂ ਤੋਂ ਉਪਜਦਾ ਹੈ। ਇਹ ਤੇਲ ਦੀ ਨਿੱਝਰ ਧਾਰਾ "ਆਪੇ" ਤੋਂ ਚੋਂਦੀ ਹੈ, ਬਸ਼ਰਤੇ ਕਿ ਆਪਾ ਕੋਹਲੂ ਤੋਂ ਨਾ ਡਰੇ। ਨਿਡਰ ਆਦਮੀਆਂ ਦਾ ਨਪੀੜੇ ਜਾਣਾ ਦੁਖ ਰੂਪ ਨਹੀਂ ਹੁੰਦਾ, ਉਹ ਤੇਲ ਰੂਪ ਹੁੰਦਾ ਹੈ। ਉਹਨਾਂ ਦਾ ਕਸ਼ਟ ਦੇ ਸਾਹਮਣੇ ਡਰ ਨਾਲ ਪਰਸੇਉ ਨਹੀਂ ਛੁਟਦਾ, ਉਹਨਾਂ ਦੇ ਚਿਹਰੇ ਉੱਤੇ ਭਲਾਈ ਦੀ ਚਿਕਨਾਈ ਦੇ ਟੇਪੇ ਨਿਤਰਦੇ ਹਨ। ਉਹਨਾਂ ਨੂੰ ਸਨੇਹ ਦੀ ਲਾਲੀ ਚੜ੍ਹਦੀ ਹੈ। ਸਨੇਹ ਦੇ ਅਰਥ ਹੀ ਹਨ ਚਿਕਨਾਈ ਜਾਂ ਤੇਲ। 'ਨਾਮ ਜਪਣਾ', ਇਹ ਘੁੱਘੂ ਸਟ ਵਾਕ ਨਹੀਂ, ਨਾ ਹੀ ਇਹ ਕਛੂਏ ਵਾਕਣ ਸੁਕੜਨਾ ਹੈ। ਨਾਮ ਇਕ ਅਨੁਭਵ ਹੈ, ਜੋ ਪ੍ਰਕਾਸ਼ ਰੂਪ ਹੈ, ਜੋ ਸਥਾਨਕ ਤੌਰ ਤੇ ਜੋਤਿ ਸਰੂਪ ਹੁੰਦਿਆਂ ਹੋਇਆਂ ਵੀ ਜਤ੍ਰ ਤਤ੍ਰ ਦਿਸਾ ਵਿਸਾ ਫੈਲ ਜਾਂਦਾ ਹੈ। ਹਰ ਇਕ ਰਗੜ ਅੱਗ ਰੂਪ ਹੈ, ਨਾਮ ਵੀ ਇਕ ਰਗੜ ਹੈ। ਜ਼ਾਲਮ ਆਦਮੀ ਜਿਸ ਵੇਲੇ ਜ਼ੁਲਮ ਦੀ ਰਗੜ ਚਾੜ੍ਹਦਾ ਹੈ ਤਾਂ ਜੋ ਅੱਗ ਪ੍ਰਗਟ ਹੁੰਦੀ ਹੈ ਉਸ ਵਿਚ ਜ਼ਾਲਮ ਆਪ ਸੜਕੇ ਸੁਆਹ ਹੋ ਜਾਂਦਾ ਹੈ। ਪਰ ਜਿਨ੍ਹਾਂ ਦੇ ਅੰਦਰ ਸੱਚ ਹੈ ਉਹ ਸੁੱਚੀ ਧਾਤ ਤਪਕੇ ਹੋਰ ਚਮਕਦੀ ਹੈ। ਉਸ ਲਈ ਅਗਨਿ ਕੁਠਾਲੀ ਕੁੰਦਨ ਬਣਨ ਦਾ ਸਾਧਨ ਹੈ।"

ਹੌਲਦਾਰ–ਵਾਕਈ ਇਹ ਲਾਟ ਵਿਚ ਸਮਾਧਿ ਅਨੋਖੀ ਚੀਜ਼ ਹੈ। ਇਹ ਨਿਕੰਮਿਆਂ ਦਾ ਕੰਮ ਨਹੀਂ. ਇਹ ਸਾਹਸ ਵਾਲੇ ਬੰਦਿਆਂ ਦਾ ਕੰਮ ਹੈ।

ਮੁਰੀਦ–ਪੀਰ ਸਾਰਾ ਦਿਨ ਮੰਜੇ ਉਪਰ ਬੈਠਾ ਰਹਿੰਦਾ ਸੀ, ਰਜ਼ਾਈ ਓੜ੍ਹੇ ਰਖਦਾ ਸੀ ਤੇ ਲਿਖਦਾ ਰਹਿੰਦਾ ਸੀ। ਖੇਸ ਉਪਰ ਡੋਬੂ ਪਏ ਰਹਿੰਦੇ ਸਨ, ਦਵਾਤ ਡੁਲ੍ਹ ਜਾਂਦੀ ਸੀ, ਤੇ ਧੱਬੇ ਪੈ ਜਾਂਦੇ ਸਨ। ਅਸੀਂ ਏਸ ਗੱਲ ਉਪਰ ਹੱਸਦੇ ਸਾਂ ਤਾਂ ਉਹ ਕਹਿੰਦਾ ਸੀ ਇਹ ਦਿਲ ਦੇ ਦਾਗ਼ਾਂ ਦਾ ਪਰਛਾਵਾਂ ਹੈ। ਪਰ ਗੁਰੂ ਨੂੰ ਮਿਲਣ ਦੇ ਬਾਦ ਇਹ ਸਾਰਾ ਕੁਛ ਬਦਲ ਗਿਆ, ਉਸ ਨੇ ਦਿਨ ਵੇਲੇ ਮੰਜੀ ਉਤੇ

ਬੈਠਣਾ ਛੋੜ ਦਿਤਾ। ਰਜ਼ਾਈ ਨੂੰ ਦੇਖ ਕੇ ਕਿਹਾ ਕਰੇ "ਤੁਧ ਬਿਨ ਰੋਗ ਰਜਾਈਆਂ ਦਾ ਓਢਣ"। ਉਹ ਫੇਰ ਘਰ ਵੀ ਘੱਟ ਹੀ ਬਹਿੰਦਾ ਸੀ, ਗੁਰੂ ਵਿਗ ਚਲਾ ਜਾਂਦਾ ਸੀ, ਬਾਹਰ ਬਹਿ ਰਹਿੰਦਾ ਸੀ, ਕਹਿੰਦਾ ਸੀ: ਇਹ 'ਯਾਰੜੇ ਦਾ ਸੱਥਰ' ਹੈ। ਉਥੇ ਬੈਠਾ ਲਿਖਦਾ ਰਹਿੰਦਾ ਸੀ। ਉਸ ਰਜ਼ਾਈ ਵੀ ਛੋੜੀ, ਮੰਜਾ ਵੀ ਛੋੜਿਆ, ਪਰ ਲਿਖਣਾ ਨਹੀਂ ਛੋੜਿਆ। ਉਹ ਗੁਰੂ ਦੇ ਸ਼ਬਦ ਫ਼ਾਰਸੀ ਅੱਖਰਾਂ ਵਿਚ ਲਿਖਦਾ ਰਹਿੰਦਾ ਸੀ, ਤੇ ਗੁਰੂ ਦਾ ਰੋਜ਼ਨਾਮਚਾ ਲਿਖਦਾ ਸੀ, ਪਰ ਲਿਖਦਾ ਸੀ ਲਾਲ ਸਿਆਹੀ ਨਾਲ। ਅਸੀਂ ਪੁਛਿਆ: ਸ਼ਾਹ ਜੀ! ਇਹ ਲਾਲ ਰੰਗ ਨਾਲ ਕਿਉਂ ਲਿਖਣ ਲਗ ਪਏ ਹੋ? ਤਾਂ ਉਸ ਆਖਿਆ ਇਹ ਸਿਆਹੀ ਨਹੀਂ ਇਹ ਖ਼ੂਨੇ ਜ਼ਿਗਰ ਹੈ। ਫੇਰ ਆਖਣ ਲੱਗੇ ਬੁਧੂ ਸ਼ਾਹ ਨੇ ਖ਼ੂਨੇ ਜਿਗਰ ਮੈਦਾਨ ਵਿਚ ਡੋਲ੍ਹਿਆ, ਮੈਂ ਕਾਗਜ਼ ਉਤੇ ਡੋਲ੍ਹ ਰਿਹਾ ਹਾਂ। ਸਾਡਾ ਪੀਰ ਤੇ ਪੀਰ ਬੁੱਧੂਸ਼ਾਹ ਦੋਨੋਂ ਦੂਰੋਂ ਨੇੜਿਓਂ ਰਿਸ਼ਤੇਦਾਰ ਹਨ। ਦੋਨੋਂ ਸੱਯਦ ਹਨ। ਦੋਨਾਂ ਦਾ ਇਕ ਦੂਜੇ ਨਾਲ ਬਹੁਤ ਪਿਆਰ ਤੇ ਮੁਹੱਬਤ ਸੀ। ਪਰ ਦੋ ਗੱਲਾਂ ਵਿਚ ਫਰਕ ਹੈ। ਸਯਦ ਬਹਮੀ ਸ਼ਾਹ ਅਜਮੇਰੀ ਹੈ ਤੇ ਬੁਧੂ ਸ਼ਾਹ ਨਿਜ਼ਾਮੀ।

ਹੌਲਦਾਰ—ਨਿਜ਼ਾਮੀ ਕੌਣ ਹੁੰਦੇ ਹਨ?

ਮੁਰੀਦ—ਨਿਜ਼ਾਮੁੱਦੀਨ ਔਲਿਯਾ ਇਕ ਬੜਾ ਫ਼ਕੀਰ ਸੀ, ਸੂਫੀ ਫਕੀਰ।ਆਪਣੇ ਜ਼ਮਾਨੇ ਵਿਚ ਏਸਨੂੰ ਸੁਲਤਾਨਉਲ ਮਸ਼ਾਇਖ਼ ਕਹਿੰਦੇ ਹੁੰਦੇ ਸਨ, ਸ਼ੇਖਾਂ ਦਾ ਸੁਲਤਾਨ। ਏਸ ਦੀ ਖ਼ਾਨਕਾਹ ਦਿੱਲੀ ਵਿਚ ਬਣੀ ਹੈ। ਨਿਜ਼ਾਮੁੱਦੀਨ ਸੱਯਦ ਸੀ, ਇਹ ਫਰੀਦ* ਦਾ ਚੇਲਾ ਤੇ ਅਮੀਰ ਖੁਸਰੋ ਸ਼ਾਇਰ ਦਾ ਗੁਰੂ ਸੀ। ਪੀਰ ਬੁੱਧੂਸ਼ਾਹ ਦੇ ਵਡਕੇ ਨਿਜ਼ਾਮੀ ਸਨ।ਪੀਰ ਬੁੱਧੂ ਸ਼ਾਹ ਦਾ ਸਢੌਰਾ ਪਿੰਡ ਨਿਜ਼ਾਮੀ ਸੰਪ੍ਰਦਾਈ

---

*ਸ਼ੇਖ ਫਰੀਦਉੱਦੀਨ ਸ਼ਕਰਗੰਜ।

ਫਕੀਰਾਂ ਦੀ ਜਗ੍ਹਾ ਹੈ*। ਜਿਸ ਨਾਲ ਦਿੱਲੀ ਬਾਦਸ਼ਾਹ ਵਲੋਂ ਬੜੀ ਭਾਰੀ ਜਾਗੀਰ ਹੈ†।

ਪੀਰ ਬੁੱਧੂ ਸ਼ਾਹ ਅਤੇ ਪੀਰ ਬਹਮੀ ਵਿਚ ਬੱਸ ਏਹੋ ਫਰਕ ਸੀ। ਦੋਨੋਂ ਗੁਰੂ ਦੇ ਆਸ਼ਕ, ਦੋਨਾਂ ਦੀਆਂ ਜਾਨਾਂ ਤਲੀ ਉੱਪਰ। ਪੀਰ ਬਹਮੀ ਜੋ ਕੁਛ ਲਿਖ ਰਿਹਾ ਹੈ ਉਹ ਵਾਕਈ ਖ਼ੂੰਨੇ ਜਿਗਰ ਹੈ। ਉਹ ਜਿਸ ਵੇਲੇ ਕਲਮ ਚਲਾਉਂਦਾ ਹੈ ਤਾਂ ਉਸ ਦੀਆਂ ਅੱਖਾਂ ਰੱਤ ਦੇ ਹੰਝੂਆਂ ਨਾਲ ਤ੍ਰਿਬੁਡ ਹੁੰਦੀਆਂ ਹਨ।

## ੫.

ਖਾਲਸਾ ਤ੍ਵਾਰੀਖ ਦੇ ਮੁਤਾਬਕ‡ ਪੀਰ ਬਹਮੀ ਬੜਾ ਪੜ੍ਹਿਆ ਲਿਖਿਆ ਆਦਮੀ ਸੀ। ਇਸ ਨੇ ਸਾਰੇ ਮਜ਼ਹਬਾਂ ਦਾ ਮੁਤਾਲਿਆ ਕੀਤਾ ਹੋਇਆ ਸੀ। ਇਲਮੀ ਲਿਆਕਤ ਤੋਂ ਇਲਾਵਾ ਇਸ ਨੇ ਕਈ ਮਜ਼ਬਾਂ ਦੀ ਪਰਖ ਅਮਲੀ ਸ਼ਕਲ ਵਿਚ ਵੀ ਕੀਤੀ ਹੋਈ ਸੀ।

ਇਸ ਨੇ ਆਪਣੇ ਲਿਖਣ ਦਾ ਢੰਗ ਵੀ ਆਪਣੀ ਪੜ੍ਹਾਈ ਦੇ ਅਨੁਸਾਰ ਹੀ ਪੈਦਾ ਕੀਤਾ ਹੋਇਆ ਸੀ, ਪਰ ਬਦਲਕੇ ਹੁਣ ਉਹਨਾਂ

---

*ਸੱਯਦ ਖ਼ਿਜ਼ਰ ਖਾਂ ਦਿੱਲੀ ਦੇ ਤਖ਼ਤ ਉੱਪਰ ਬੈਠਾ ਸੀ, ਜਿਸ ਨੇ ਨਿਜ਼ਾਮੁੱਦੀਨ ਨੂੰ ਸੱਠ ਹਜ਼ਾਰ ਦੀ ਜਾਗੀਰ ਦਿੱਤੀ। ਏਸੇ ਨਿਜ਼ਾਮੁੱਦੀਨ ਦੀ ਨੌਵੇਂ ਥਾਵੇਂ ਸੱਯਦ ਸ਼ਾਹ ਬਦਰੁੱਦੀਨ ਹੋਇਆ ਜਿਸ ਨੂੰ ਸਿਖ ਇਤਿਹਾਸਕਾਰਾਂ ਨੇ ਬੁੱਧੂ ਸ਼ਾਹ ਲਿਖਿਆ ਹੈ। [ਕਰਮ ਸਿੰਘ, ਬੰਦਾ ਬਹਾਦਰ

†ਇਹ ਜਾਗੀਰ ਦਿੱਲੀ ਦੇ ਬਾਦਸ਼ਾਹ ਖ਼ਿਜ਼ਰ ਖਾਂ ਵੱਲੋਂ ਸੀ। ਖ਼ਿਜ਼ਰ ਖਾਂ ਹੀ ਸੱਯਦ ਸੀ (ਵੇਖੋ ਤਾਰੀਖ਼ ਫਰਿਸ਼ਤਾ)। ਖ਼ਿਜ਼ਰ ਖਾਂ, ਮੁਲਤਾਨ ਦਾ ਹਾਕਮ ਸੀ। ਉਸ ਨੇ ਦੌਲਤ ਖਾਂ ਨੂੰ ਹਰਾ ਕੇ ਕੈਦ ਕਰ ਲਿਆ ਸੀ ਤੇ ਆਪ ਦਿੱਲੀ ਦੇ ਤਖ਼ਤ ਉੱਪਰ ਬੈਠ ਗਿਆ ਸੀ।

[ਵੇਖੋ Beal, O. B. Dictionary

‡ਖਾਲਸਾ ਤਵਾਰੀਖ ਭਾਗ ੩, ਸਫ਼ਾ ੯੩੯।

ਭਾਵਾਂ ਦੇ ਵੀ ਅਨੁਕੂਲ ਹੋ ਗਿਆ ਸੀ ਜੋ ਉਸ ਦੇ ਅੰਦਰ ਗੁਰੂ ਗੋਬਿੰਦ ਸਿੰਘ ਜੀ ਨੂੰ ਮਿਲ ਕੇ ਪੈਦਾ ਹੋ ਗਏ ਸਨ। ਸਾਧਾਰਣ ਤੌਰ ਤੇ ਵੇਖਿਆ ਜਾਏ ਤਾਂ ਜਿਸ ਵੇਲੇ ਕੋਈ ਲਿਖਾਰੀ ਮਜ਼ਮੂਨ ਲਿਖਦਾ ਹੈ ਤਾਂ ਉਸ ਨੂੰ ਕੁਛ ਚਿਰ ਸੋਚਣਾ ਪੈਂਦਾ ਹੈ, ਉਸ ਦੇ ਦਿਮਾਗ਼ ਵਿਚ ਕਈ ਫੁਰਨੇ ਉਪਜਦੇਹਨ ਜੋ ਬੁਲਬੁਲਿਆਂ ਵਾਕੁਣ ਉਠਦੇ ਪਰ ਫੁਲਦਿਆਂ ਹੀ ਫਟ ਵੰਦੇ ਹਨ।ਕਈ ਮਨੋਭਾਵ ਪੈਦਾ ਹੁੰਦੇ ਹਨ ਜੋ ਜਲ-ਤਰੰਗਾਂ ਦਾ ਮੌਜ ਮੇਲਾ ਖਿਲਾਰ ਕੇ ਕਿਸੇ ਬੇਥਵੀ ਅਸਗਾਹਤਾ ਵਲ ਰੁੜਨ ਲਗਦੇ ਹਨ। ਮਜ਼ਮੂਨ ਲਿਖਣਾ ਐਉਂ ਲਗਦਾ ਹੈ ਕਿ ਫਟਦੇ ਤੇ ਰੁੜਦੇ ਸੰਕਲਪਾਂ ਨੂੰ ਪਹਿਲੇ ਕਿਸੇ ਧਿਆਨ ਜਾਲ ਵਿਚ ਪਕੜਨਾ ਤੇ ਫੇਰ ਏਸ ਕੱਚੀ ਭੱਗ ਨੂੰ ਕਿਸੇ ਵੀਚਾਰ ਦਰਸ਼ੀ ਰਿੜਕਨਵਿਚੋਂ ਕੱਢਣਾ ਕਿ ਖਿਆਲਾਂ ਦੀਆਂ ਕਣੀਆਂ ਬੱਝ ਜਾਣ।ਮੁੜ ਇਨ੍ਹਾਂ ਪੱਕੀਆਂ ਕਣੀਆਂ ਨੂੰ ਸੁੱਚੇ ਨਗਾਂ ਵਾਕੁਣ ਸਮਝ ਦੀ ਤਰਤੀਬ ਵਿਚ ਪਰੋਕੇ ਲੜੀਆਂ ਬਨਾਉਣੀਆਂ, ਜਿਨ੍ਹਾਂ ਦੇ ਇਕ ਸਿਰੇ ਭਾਵੇਂ ਖੁੱਲੇ ਲਟਕਣ ਲਈ ਛਡ ਦਿਤੇ ਜਾਣ ਪਰ ਦੂਜੇ ਸਿਰੇ ਜ਼ਰੂਰ ਪਰਸਪਰ ਸੰਬੰਧ ਵਿਚ ਇਸ ਤਰ੍ਹਾਂ ਜੁੜੇ ਹੋਣ ਕਿ ਏਸ ਗੁੰਦਣ ਵਿਚੋਂ ਹੀ ਲਿਖਾਰੀ ਦਾ ਆਸ਼ਾ ਸਫੁਟ ਹੁੰਦਾ ਪਾਠਕ ਦੇ ਪਹਿਨਣ ਲਈ ਨੌਲੱਖਾ ਹਾਰ ਬਣ ਜਾਵੇ।

ਪਰ ਜਿਸਵੇਲੇ ਮਜ਼ਮੂਨ ਦਾ ਵਿਸ਼ਯ ਗੁਰੂ ਗੋਬਿੰਦਸਿੰਘ ਨਾਲ ਸੰਬੰਧ ਰਖਦਾ ਹੋਵੇ ਉਸ ਵੇਲੇ ਲਿਖਣ ਦਾ ਇਹ ਢੰਗ ਕੰਮ ਨਹੀਂ ਆਉਂਦਾ। ਵਿਚਾਰਧਾਰਾ ਦੀ ਪਟੜੀ ਬਦਲ ਜਾਂਦੀ ਹੈ। ਖਿਆਲਾਂ ਦਾ ਗ੍ਰਹਿ ਪਥ (Orbit) ਹੋਰ ਹੋ ਜਾਂਦਾ ਹੈ। ਮਨ ਇਕ ਖਾਣ ਬਣ ਜਾਂਦੀ ਹੈ ਲਾਲ ਗਰਮ ਚਲਵਲੇ ਦੀ ਭਾਵ ਲਹਿਰ ਪੈਦਾ ਕਰਨ ਦੀ ਜੋ ਉਪਜਦੀ ਹੀ ਇਕ ਰੁਖੀ ਤੇਜ਼ ਦੌੜਨ ਲਗਦੀ ਹੈ। ਕਲਮ ਦੀ ਸਿਆਹੀ ਬਦਲਣੀ ਪੈਂਦੀ ਹੈ। ਲਾਲ ਰੰਗ ਨਾਲ ਹੀ ਇਹ ਮਜ਼ਮੂਨ ਉੱਕਰਿਆ ਜਾਂਦਾ ਹੈ ਕਿ ਲਿਖਣ ਦਾ ਰਕਤ ਪ੍ਰਵਾਹ ਆਪਣੇ ਆਪਨੂੰ ਕੁਰਬਾਨੀ ਦੇ ਡੁਲ੍ਹ ਰਹੇ ਖ਼ੂਨ ਨਾਲ ਅਭੇਦ ਰਲਾ ਸਕੇ। ਪੀਰ ਬਹਮੀ ਦੀ ਲਾਲ ਸਿਆਹੀ ਏਸੇ ਹੀ ਗੱਲ ਦੀ ਸੂਚਕ ਹੈ। ਪੀਰ ਬਹਮੀ ਨੇ

ਸਾਰੇ ਮਜ਼੍ਹਬਾਂ ਦਾ ਮੁਤਾਲਿਆ ਕੀਤਾ ਹੋਇਆ ਸੀ, ਪਰ ਜਿਸ ਗੱਲ ਦਾ ਉਸ ਦੇ ਮਨ ਉਪਰ ਡੂੰਘਾ ਅਸਰ ਹੋਇਆ ਉਹ ਜ਼ਫਰਨਾਮਾ ਸੀ, ਜੋ ਇਕ ਮੁਰਾਸਲੇ ਦੀ ਸ਼ਕਲ ਵਿਚ ਔਰੰਗਜ਼ੇਬ ਵਲ ਉਸੇ ਹੀ ਇਲਾਕੇ ਵਿਚੋਂ ਲਿਖਕੇ ਗੁਰੂ ਗੋਬਿੰਦ ਸਿੰਘ ਵਲੋਂ ਘੱਲਿਆ ਗਿਆ ਸੀ। ਪੀਰ ਨੇ ਇਹ ਮੁਕਾਬਲਤਨ ਮਹਿਸੂਸ ਕਰ ਲਿਆ ਕਿ ਗੁਰੂ ਜਾਣਦਾ ਹੋਇਆ ਵੀ ਕੁਰਾਨ ਉਤੇ ਖਾਧੀ ਹੋਈ ਸੌਂਹ ਨੂੰ ਮੰਨਦਾ ਹੈ, ਪਰ ਦੂਜੀ ਧਿਰ ਦੇ ਆਦਮੀ ਇਤਨੇ ਬੇਗ਼ੈਰਤ ਹਨ ਕਿ ਆਪਣੀ ਧਰਮ ਪੁਸਤਕ ਨੂੰ ਵੀ ਧੋਖੇ ਬਾਜ਼ੀ ਦਾ ਸਾਧਨ ਬਣਾ ਲੈਂਦੇ ਹਨ। ਪੀਰ ਬਹਮੀ ਕਹਿੰਦਾ ਸੀ ਕਿ ਅਗਰ ਦੁਨੀਆਂ ਵਿਚ ਕਿਸੇ ਨੇ ਕੁਰਾਨ ਦੀ ਇੱਜ਼ਤ ਰਖੀ ਹੈ ਤਾਂ ਉਹ ਗੁਰੂ ਗੋਬਿੰਦ ਸਿੰਘ ਹੈ, ਜਿਸ ਨੇ ਕੁਰਾਨ ਦੀ ਸੌਂਹ ਮੰਨਕੇ ਆਨੰਦ ਪੁਰ ਖਾਲੀ ਕੀਤਾ, ਅਤਯੰਤ ਖੇਦ ਉਠਾਇਆ, ਚਾਰੇ ਸਾਹਿਬਜ਼ਾਦੇ ਸ਼ਹੀਦ ਕਰਾਏ। ਉਸ ਨੂੰ ਯਕੀਨ ਸੀ ਕਿ ਇਕ ਪੈਗ਼ੰਬਰ ਹੀ ਪੈਗ਼ੰਬਰ ਨੂੰ ਪਛਾਣ ਸਕਦਾ ਹੈ ਤੇ ਇਤਨਾ ਦੁਖ ਸਹਾਰ ਸਕਦਾ ਹੈ। ਪੀਰ ਨੇ ਜਦ ਅੰਮ੍ਰਿਤ ਛਕ ਲਿਆ ਤਦ ਉਸ ਦਾ ਅਨੁਭਵ ਹੋਰ ਖੁਲ੍ਹ ਪਿਆ। ਉਸ ਨੂੰ ਪ੍ਰਤੱਖ ਹੋ ਗਿਆ ਕਿ ਇਸ ਤੁਕ ਦੇ ਕੀ ਅਰਥ ਹਨ:--

"ਪ੍ਰਿਥਮੈ ਖੰਡਾ ਸਾਜ ਕੈ ਜਿਨ ਸਭ ਸੈਂਸਾਰ ਉਪਾਇਆ।"

ਇਹ ਗੱਲ ਗੁਰੂ ਜੀ ਨੇ ਅਨੁਭਵ ਕੀਤੀ ਹੋਈ ਸੀ ਕਿ ਮੌਤ ਪਹਿਲੇ ਹੈ ਤੇ ਸ੍ਰਿਸ਼ਟੀ ਸਾਜਨਾ ਪਿਛੋਂ। ਪਰ ਗੁਰੂ ਗੋਬਿੰਦ ਸਿੰਘ ਜੀ ਕੇਵਲ ਇਕ ਗੱਲ ਨੂੰ ਅਨੁਭਵ ਕਰਕੇ ਉਸ ਅਨੁਭਵ ਉਤੇ ਖਿਆਲੀ ਤੌਰ ਤੇ ਅਟਕਣ ਵਾਲੇ ਨਹੀਂ ਸਨ।ਉਹ ਅਨੁਭਵ ਦਾ ਉਲਥਾ ਕਰਮ ਵਿਚ ਕਰ ਦੇਂਦੇ ਸਨ। ਉਹਨਾਂ ਦਾ ਕੋਈ ਵੀ ਸੰਕਲਪ, ਸੰਕਲਪ ਮਾਤ੍ਰ ਨਹੀਂ ਸੀ। ਸੰਕਲਪ ਨੂੰ ਐਸਾ ਚਾਲੂ ਪਾਇਆ ਜਾਂਦਾ ਸੀ ਕਿ ਉਹ ਗਤੀਵਾਨ ਹੋਕੇ ਕਿਸੇ ਕਰਮ ਕੌਤਕ ਵਿਚ ਦ੍ਰਿੜ ਹੋ ਜਾਂਦਾ ਸੀ। ਉਹਨਾਂ ਦੀ ਕੋਈ ਵੀ ਕਲਪਨਾ ਖਿਆਲੀ ਪੁਲਾ ਨਹੀਂ ਸੀ, ਉਹਨਾਂ ਦਾ ਖਿਆਲ ਕਰਮ ਖੇਤ੍ਰ ਵਿਚ ਬੀਜ ਰੂਪ ਹੋਕੇ ਫਲੀਭੂਤ ਹੁੰਦਾ ਸੀ।

ਉਹਨਾਂ ਦਾ ਮਨੋ ਵੇਗ, ਉਹਨਾਂ ਦੀ ਚਿਤ ਬ੍ਰਿਤੀ, ਉਹਨਾਂ ਦਾ ਭਾਵ, ਉਹਨਾਂ ਦਾ ਵਿਚਾਰ ਸਾਰੇ ਦੇ ਸਾਰੇ ਕਿਸੇ ਅਮਲੀ ਯਤਨ ਵਿਚ ਪਲਟਦੇ ਹੋਏ ਕਰਮ-ਸ਼ੀਲ ਹੋ ਜਾਂਦੇ ਸਨ।

ਗੁਰੂ ਗੋਬਿੰਦ ਸਿੰਘ ਜੀ ਉਲਥਾਕਾਰ ਸੇ। ਓਹ ਆਪਣੇ ਖਿਆਲਾਂ ਦਾ ਤਰਜਮਾਂ ਆਪਣੇ ਕਰਤੱਵ ਵਿਚ ਕਰਨ ਦੀ ਤਾਕਤ ਰਖਦੇ ਸੇ। ਓਹ ਅਨੁਵਾਦ ਕਰਤਾ ਸੇ, ਓਹ ਆਪਣੇ ਹੀ ਉਪਦੇਸ਼ ਨੂੰ ਅਪਣੇ ਉੱਪਰ ਅਜ਼ਮਾ ਕੇ ਦਿਖਾ ਦਿੰਦੇ ਸੇ। ਓਹ ਆਪ ਹੀ ਸਿਖਿਆ ਦੇਣ ਹਾਰੇ ਸੇ, ਤੇ ਉਸੇ ਸਿਖਿਆ ਨੂੰ ਕਮਾ ਕੇ ਦੱਸ ਦੇਣ ਵਾਲੇ ਵੀ ਆਪ ਹੀ ਸੇ। ਓਹ "ਉਪਦੇਸ਼ ਰੂਪ ਗੁਰੂ" ਨੂੰ "ਕਮਾਈ ਰੂਪ ਚੇਲੇ" ਵਿਚ ਤਰਜਮਾ ਕਰ ਦੇਣ ਵਾਲੇ ਸਮਰੱਥ ਪੁਰਖ ਸੇ।

ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ।

ਹਿੰਦੁਸਤਾਨ ਦੀ ਵਿਦਯਾ ਵਿਚ ਕਿਸੇ ਸਮਝ ਦਾ ਘਾਟਾ ਨਹੀਂ ਸੀ। ਸ਼ਾਸਤ੍ਰ ਤੇ ਸਿੰਮ੍ਰਤੀਆਂ, ਮਸਲਿਆਂ ਤੇ ਮਤਾਵਲੰਬੀਆਂ ਨਾਲ ਭਰਪੂਰ ਸਨ। ਗੱਲਾਂ ਨਾਲ ਵਾਲ ਦੀ ਖੱਲ ਉਤਾਰੀ ਜਾਂਦੀ ਸੀ, ਪਰ ਕਹਿਣੀ ਹੀ ਕਹਿਣੀ ਸੀ, ਕਰਨੀ ਦਾ ਘਾਟਾ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ੫੨ ਕਵੀ ਸਨ। ਉਹਨਾਂ ਨੇ ਤਰਜਮੇ ਕੀਤੇ ਮਹਾਂ ਭਾਰਤ ਅਨੁਵਾਦਿਆ ਗਿਆ, ਪੁਰਾਣ ਉਲਥਾਏ ਗਏ, ਨੀਤੀ ਸ਼ਾਸਤ੍ਰ ਸੰਸਕ੍ਰਿਤ ਤੋਂ ਭਾਸ਼ਾ ਵਿਚ ਪਲਟੇ ਗਏ।

ਪਰ ਇਹ ਗੱਲ ਏਥੇ ਬੱਸ ਨਹੀਂ ਸੀ। ਵਿਦਯਾ ਦੇ ਚੋਣਵੇਂ ਤਤ ਨੂੰ ਗੁਰੂ ਜੀ ਇਕ ਹੋਰ ਪਲਟਾਉ ਦੇਣਾ ਚਾਹੁੰਦੇ ਸਨ। ਉਹ ਮਸਲਿਆਂ ਦੀ ਕਥਨੀ ਨੂੰ ਕਰਤੱਬ ਦੀ ਸ਼ੁੱਧਤਾਈ ਦਾ ਰੂਪਾਂਤਰ ਬਖਸ਼ਣਾ ਚਾਹੁੰਦੇ ਸਨ। ਸੰਸਕ੍ਰਿਤ ਤੋਂ ਭਾਖਾ, ਭਾਖਾ ਤੋਂ ਕਰਤੱਬ, ਓਹ ਤਰਜਮਿਆਂ ਦੀ ਏਸ ਦੋਹਰ ਦੇ ਮਗਰ ਸਨ, ਤਦੇ ਹੀ ਉਹਨਾਂ ਨੇ ਕਿਹਾ ਹੈ:-

ਦਸਮ ਕਥਾ ਭਾਗਉਤ ਕੀ ਭਾਖਾ ਕਰੀ ਬਨਾਇ॥<br>
ਔਰ ਬਾਸਨਾ ਨਾਹਿ ਕੁਛ ਧਰਮ ਜੁਧ ਕੇ ਚਾਇ॥

ਜਿਸ ਕਿਸਮ ਦੀ ਮਜਲਸੀ ਬਾਜ਼ੀ ਉਨ੍ਹਾਂ ਦੇ ਵਕਤ ਮੌਜੂਦ ਸੀ, ਉਸਦਾ ਨਮੂਨਾ ਵੀ ਸਾਡੇ ਕੋਲ ਹੈ। ਉਹਨਾਂ ਦੇ ਨਿਕਟ ਵਰਤੀ ਪੜ੍ਹੇ ਲਿਖੇ ਆਲਮਲੋਕ ਜਿਸਵੇਲੇ ਵਿਹਲੇ ਹੋਕੇ ਆਪਸਵਿਚ ਵਾਰਤਾਲਾਪ ਕਰਦੇ ਹਨ ਤਾਂ ਉਹਨਾਂ ਦੀ ਸ਼ਕਲ ਕੀ ਹੁੰਦੀ ਹੈ? ਇਸ ਗੱਲ ਉਪਰ ਇਤਿਹਾਸਕਾਰਾਂ ਨੇ ਰੌਸ਼ਨੀ ਪਾਈ ਹੈ। ਭਾਈ ਗਿਆਨ ਸਿੰਘ ਜੀ ਤਵਾਰੀਖ ਖਾਲਸਾ ਵਿਚ ਇਕ ਵੇਰ ਦਾ ਐਉਂ ਜ਼ਿਕਰ ਕਰਦੇ ਹਨ:–

"ਏਹ ਸੁਣਕੇ ਭਾਈ ਨੰਦ ਲਾਲ ਆਦਿਕ ਸਿੱਖਾਂ ਨੇ ਆਪੋ ਵਿਚ ਚਰਚਾ ਕਰਕੇ ਕਿਹਾ ਕਿ ਮਰਕੇ ਤਾਂ ਮੁੜ ਕਿਸੇ ਨੇ ਆਕੇ ਦੱਸਿਆ ਨਹੀਂ, ਤੇ ਜੀਉਂਦਾ ਕੋਈ ਉਥੇ ਜਾ ਨਹੀਂ ਸਕਦਾ, ਫੇਰ ਨਿਸਚੇ ਕੀਕੂੰ ਹੋਵੇ--ਕਿ ਅਗੇ ਨਰਕ ਹੈ ਕਿ ਸੁਰਗ? ਨੰਦ ਲਾਲ ਨੇ ਤਾਂ ਕਰਣੀ ਪ੍ਰਧਾਨ, ਸੁਖ, ਦੁਖ, ਜਸ, ਅਪਜਸ, ਏਥੇ ਹੀ ਨਰਕ ਸੁਰਗ ਦੱਸੇ। ਸੈਨਾਪਤੀ ਪੰਡਤ ਕਵੀਸ਼ਰ ਨੇ ਗੁਰੂ ਦੇ ਦਰਸ਼ਨ ਸੇਵਨ ਤੋਂ ਪਾਰ ਉਤਾਰਾ ਹੋਣਾ ਕਿਹਾ। ਉਦੇ ਰਾਇ ਨੇ ਜੈਸਾ ਬੀਜੇਗਾ ਤੈਸਾ ਫਲ ਖਾਏਗਾ ਕਿਹਾ। ਰਾਵਲ ਬੋਲਿਆ: ਜੀਵ ਈਸ਼੍ਵਰ ਦੀ ਅੰਸ਼ ਹੈ, ਆਪਣੀ ਅੰਸ਼ ਨੂੰ ਕੋਈ ਦੰਡ ਨਹੀਂ ਦਿੰਦਾ। ਅੱਲੂ ਨੇ ਕਿਹਾ ਕਿ ਇਹ ਜੜ੍ਹ ਪੰਜ ਤੱਤ ਦਾ ਪੁਤਲਾ ਹੈ ਤੇ ਅੰਤਹਕਰਣ ਇੰਦ੍ਰੀਆਂ ਦੇ ਸੰਘਾਤ (ਸਮੂਹ)ਦਾ ਨਾਮ ਹੈ। ਗੱਡੀ ਵਾਂਙੂ ਆਦਮੀ ਹੈ ਵੱਖਰਾ ਚੇਤੰਨ ਜੀਵ ਕੋਈ ਨਹੀਂ। ਮਧੂ ਨੇ ਮੰਨਿਆ ਕਿ ਚੇਤੰਨ ਜੰਮਦਾ ਮਰਦਾ ਨਹੀਂ, ਆਉਂਦਾ ਜਾਂਦਾ ਨਹੀਂ, ਅਜਰ ਅਖੰਡ ਹੈ, ਲੇਖਾ ਕੌਣ ਤੇ ਕਿਸ ਤੋਂ ਲਵੇ? ਚੰਦਨ ਉਚਰਿਆ ਕਿ ਚੰਦ ਚਕੋਰ, ਬਾਲਕ ਮਾਤਾ ਵਾਲੀ ਪ੍ਰੀਤ ਜੀਵ ਈਸ਼੍ਵਰ ਨਾਲ ਰਖੇ ਤਦ ਕਲਯਾਣ ਦਾ ਭਾਗੀ ਹੁੰਦਾ ਹੈ। ਬੱਲੂ ਬੋਲਿਆ ਕਿ ਦੁਬਿਧਾ ਦੂਰ ਹੋਵੇ ਤਦ ਸੁਖ ਹੁੰਦਾ ਹੈ। ਲੱਖੇ ਨੇ ਲਖਾਇਆ ਕਿ ਪਾਪ ਪੁੰਨਦਾ ਭਾਰਲੱਖਾਂਮਣਾਂ ਜੀਵਦੇ ਸਿਰ ਤੇ ਹੈ, ਜੇ ਦੋਹਾਂ ਨੂੰ ਤਿਆਗੇ ਤਾਂ ਹਲਕਾ ਹੋਕੇ ਜੀਵ ਬ੍ਰਹਮ ਵਿਚ ਮਿਲਦਾ ਹੈ। ਈਸ਼ਰ ਦਾਸ ਨੇ ਕਿਹਾ: ਜਗਤ ਤ੍ਰਿੰਨ ਕਾਲ ਨਹੀਂ, ਅਸਤੀ ਭਾਤੀ ਪ੍ਰਿਯ ਰੂਪ ਕਰਕੇ ਪਾਰਬ੍ਰਹਮ ਹੀ ਤ੍ਰਿਕਾਲ ਅਬਾਧ ਹੈ,

ਸੁਪਨਾ ਵੀ ਜੀਵ ਦੀ ਰਚਨਾ ਵਾਂਙੂ ਹੈ, ਇਹ ਸਭ ਮਨ ਦੀ ਰਚਨਾ ਹੈ। ਧਰਮ ਸਿੰਘ ਨੇ ਆਪਣਾ ਧਰਮ ਹੀ ਕਲਯਾਣ-ਕਾਰੀ ਬਣਾ ਦੇਣ ਵਾਲਾ ਦੱਸਿਆ। ਧਿਆਨ ਸਿੰਘ ਨੇ ਸਤਿਗੁਰ ਦੇ ਨਾਮ ਦੀ ਮਾਲਾ ਜਪਣ ਨੂੰ ਪਰਮ ਤੱਤ ਪ੍ਰਗਟ ਕੀਤਾ, ਆਸਾ ਸਿੰਘ ਨੇ ਅਨਹਦ ਸ਼ਬਦ ਦਾ ਅਭਿਆਸ ਹੀ ਸ਼ਾਂਤਿ-ਦਾਯਕ ਦੱਸਿਆ। ਸਭਾ ਦੇ ਸੱਦਾਂ ਦਾ ਸੰਬਾਦ ਸੁਣ ਕੇ ਗੁਰੂ ਜੀ ਬੋਲੇ":-

ਹਾਂ, ਗੁਰੂ ਜੀ ਬੋਲੇ, ਗੁਰੂ ਜੀ ਕੀ ਬੋਲੇ ? ਉਹਨਾਂ ਇਹੋ ਹੀ ਕਿਹਾ ਹੋਣਾ ਹੈ:-

ਸੋਧ ਹਾਰੇ ਦੇਵਤਾ ਬਿਰੋਧਹਾਰੇ ਦਾਨੋ ਬਡੇ,
ਬੋਧ ਹਾਰੇ ਬੋਧਕ ਪ੍ਰਬੋਧ ਹਾਰੇ ਜਾਪਸੀ।
ਘਸਹਾਰੇ ਚੰਦਨ ਲਗਾਇ ਹਾਰੇ ਚੋਆ ਚਾਰ,
ਪੂਜ ਹਾਰੇ ਪਾਹਨ ਚਢਾਇ ਹਾਰੇ ਲਾਪਸੀ।
ਗਾਹ ਹਾਰੇ ਗੋਰਨ ਮਨਾਇ ਹਾਰੇ ਮੜੀਮਠ,
ਲੀਪ ਹਾਰੇ ਭੀਤਨ ਲਗਾਇ ਹਾਰੇ ਛਾਪਸੀ।
ਗਾਇਹਾਰੇ ਗੰਧ੍ਰਬ ਬਜਾਇ ਹਾਰੇ ਕਿੰਨ੍ਰ ਸਭ,
ਪਚਹਾਰੇ ਪੰਡਤ ਤਪੰਤਹਾਰੇ ਤਾਪਸੀ ॥੨੮॥੯੦॥
[ਅਕਾਲ ਉਸਤਤਿ

ਫੇਰ ਇਹ ਵੀ ਕਿਹਾ ਹੋਣਾ ਹੈ:-

ਕਹਾ ਭਇਓ ਫਾਸੀ ਡਾਰ ਬੂਡਯੋ ਜੜ ਗੰਗਧਾਰ,
ਡਾਰ ਡਾਰ ਫਾਸ ਠਗ ਮਾਰ ਮਾਰ ਡਾਰ ਹੀ।
ਡੂਬੇ ਨਰਕ ਧਾਰ ਮੂੜ ਗਿਆਨ ਕੇ ਬਿਨਾ ਬਿਚਾਰ,
ਭਾਵਨਾ ਬਿਹੀਨ ਕੈਸੇ ਗਿਆਨ ਕੋ ਬਿਚਾਰ ਹੀ ॥੧੩॥੮੩॥
[ਅਕਾਲ ਉਸਤਤਿ

ਮਜ਼ਬ ਨੂੰ ਪੰਡਤਾਂ ਦੀ ਮਸਲੇ ਬਾਜ਼ੀ ਤੋਂ ਚੁੱਕ ਕੇ, ਅਤੇ ਕੁਰਾਨ ਉੱਪਰ ਹਾਕਮਾਂ ਤੇ ਕਾਜ਼ੀਆਂ ਦੀਆਂ ਝੂਠੀਆਂ ਖਾਧੀਆਂ ਸੌਹਾਂ ਦੀ ਪੱਧਤੀ ਤੋਂ ਚੁੱਕ ਕੇ ਕਿਸੇ ਧਰਮ ਮਾਰਗ ਦੇ ਸੁੱਚੇ ਕਰਤੱਬ ਉੱਚੇ

ਲਿਆ ਕੇ ਧਰ ਦੇਣ ਦੀ ਕੋਈ ਜ਼ਿੰਦਾ ਮਿਸਾਲ ਹੈ ਤਾਂ ਉਹ ਗੁਰੂ ਗੋਬਿੰਦ ਸਿੰਘ ਦਾ ਪ੍ਰਚਾਰ ਪ੍ਰਯਤਨ ਹੈ, ਜਿਸ ਦੇ ਅਮਲੀ ਅਨੁਵਾਦ ਵਿਚ ਏਹ ਕੁਛ ਖੇਦ ਸਹਾਰਨੇ ਪਏ। ਇਹ ਸਭ ਕੁਛ ਪੀਰ ਬਹਮੀ ਨੇ ਦੇਖਿਆ ਤੇ ਆਪਣੇ ਰੋਜ਼ਨਾਮਚੇ ਵਿਚ ਲਾਲ ਸਿਆਹੀ ਨਾਲ ਦਰਜ ਕੀਤਾ ਹੈ।

੬.

ਹੌਲਦਾਰ ਬਹੁਤ ਦੇਰ ਤਕ ਮੁਰੀਦ ਦੀਆਂ ਗੱਲਾਂ ਸੁਣਦਾ ਰਿਹਾ। ਕਈ ਗੱਲਾਂ ਸਮਝਦਾ ਨਹੀਂ ਸੀ। ਉਸ ਦੇ ਦਿਮਾਗ਼ ਵਿਚ ਵੱਸੇਵੱਸੇ ਘਬਰਾ ਜੇਹਾ ਪੈ ਜਾਂਦਾ ਸੀ,ਉਸ ਵੇਲੇ ਉਹ ਖ਼ੱਬੇ ਹੱਥਨਾਲ ਵੱਖੀ ਫੜ ਲੈਂਦਾ ਸੀ। ਜਿਸ ਤਰ੍ਹਾਂ ਭਖਦੇ ਕੋਲਿਆਂ ਉਤੇ ਠੰਡੇ ਪਾਣੀ ਦਾ ਤਰੌਂਕਾ ਸੁੱਟੋ ਤਾਂ ਸ਼ਾਂ ਸ਼ਾਂ ਕਰਦੀ ਸੁਆਹ ਉਡਦੀ ਹੈ, ਕੁਛ ਐਸ ਤਰ੍ਹਾਂ ਦੀ ਹਾਲਤ ਪੈਦਾ ਹੋ ਗਈ ਸੀ। ਮੁਰੀਦ ਦੀਆਂ ਗੱਲਾਂ ਠੰਡੀਆਂ ਸਨ, ਪਾਣੀ ਦਾ ਸੀਤਲ ਛੱਟਾ ਸੀ। ਹੌਲਦਾਰ ਦਾ ਹਿਰਦਾ ਸੰਤਪਤ ਸੀ। ਸ਼ਾਂ ਸ਼ਾਂ ਕਰਦੀ ਉੱਡਦੀ ਸੁਆਹ ਦਾ ਘਬਰਾ ਉਸਦੇ ਦਿਮਾਗ਼ ਵਿਚ ਪਾਗ਼ਲਪੁਣੇ ਦਾ ਚੱਕਰ ਤੇਜ਼ ਕਰਦੇਂਦਾ ਸੀ। ਮੁਰੀਦ ਤਾਂ ਰਾਤੀਂ ਸੌਂ ਗਿਆ ਪਰ ਹੌਲਦਾਰ ਹਨੇਰੇ ਵਿਚ ਘਰੋਂ ਬਾਹਰ ਨਿਕਲ ਗਿਆ।ਥੋੜੀ ਦੂਰ ਪਿੰਡੋਂ ਬਾਹਰ ਇਕ ਟੁੱਟਾ ਹੋਇਆ ਮਕਾਨ ਹੈ। ਮਾਲੂਮ ਹੁੰਦਾ ਹੈ ਕੋਈ ਪੁਰਾਣਾ ਖੰਡਰ ਹੈ, ਦੀਵਾਰਾਂ ਟੁਟੀਆਂ ਢਿੱਸੀਆਂ ਪਈਆਂ ਹਨ। ਹੌਲਦਾਰ ਖੜੋਤਾ ਇਕ ਇੱਟਾਂ ਦੀ ਢੇਰੀ ਨੂੰ ਤੱਕਕੇ ਕੁਛ ਤ੍ਰਬਕ ਰਿਹਾ ਹੈ। ਫੇਰ ਉਸ ਨੇ ਥੋੜੀ ਜੇਹੀ ਜਗ੍ਹਾ ਸਾਫ ਕੀਤੀ ਤੇ ਇਕ ਇਕ ਇੱਟ ਲਿਆਕੇ ਉੱਥੇ ਬੀੜਨੀ ਸ਼ੁਰੂ ਕਰ ਦਿੱਤੀ, ਐਸ ਵਿਉਂਤ ਸਿਰ ਕਿ ਛੀ ਫੁਟ ਲੰਮੀ ਦੀਵਾਰ ਬਣ ਜਾਏ। ਹੌਲਦਾਰ ਸਾਰਾ ਕੰਮ ਖੱਬੇ ਹੱਥ ਨਾਲ ਕਰ ਰਿਹਾ ਹੈ, ਸੱਜਾ ਉਹ ਬਿਲਕੁਲ ਨਹੀਂ ਵਰਤਦਾ। ਉਸ ਕੜਾਹ ਪ੍ਰਸ਼ਾਦ ਵੀ ਪੰਜਾਬੇ ਦਾ ਦਿੱਤਾ ਹੋਇਆ ਏਸੇ ਤਰ੍ਹਾਂ ਹੀ ਲਿਆ ਸੀ। ਦੀਵਾਰ

ਦੀ ਚਿਣਾਈ ਦਾ ਹਿਸਾਬ ਠੀਕ ਲੱਗਦਾ ਹੈ ਜਿਸ ਤਰ੍ਹਾਂ ਕੋਈ ਕਾਰੀਗਰ ਦਿਮਾਗ਼ ਕੰਮ ਕਰ ਰਿਹਾ ਹੈ, ਪਰ ਕਾਰ ਖੱਬੇ ਹੱਥ ਦੀ ਹੋਣ ਕਰਕੇ ਕੋਈ ਕੋਈ ਇੱਟ ਸਿੱਧੀ ਨਹੀਂ ਬੈਠਦੀ। ਇੱਟ ਰੱਖਣ ਲੱਗਿਆਂ ਉਹ ਚੌਂਕ ਜਾਂਦਾ ਹੈ, ਉਸ ਦਾ ਦਿਲ ਤ੍ਰਹਕ ਪੈਂਦਾ ਹੈ, ਰੋਣ-ਹਾਕਾ ਜੇਹਾ ਹੋ ਜਾਂਦਾ ਹੈ। ਇੱਟ ਇਗੜ ਦੁਗੜੀ ਬੈਠਦੀ ਹੈ। ਉਸ ਦਾ ਸੱਜਾ ਹੱਥ ਕੁੜਤੇ ਦੇ ਬੋਝੇ ਵਿਚ ਹੈ। ਉਸਨੇ ਖੱਬੇ ਹੱਥ ਨਾਲ ਸੱਜੇ ਨੂੰ ਖਿੱਚ ਕੇ ਬੋਝੇ ਵਿਚੋਂ ਬਾਹਰ ਕੱਢਿਆ। ਇਹ ਬੋਝਾ ਕੁੜਤੇ ਦੇ ਅੰਦਰਵਾਰ ਛਾਤੀ ਲਾਗ ਬਣਿਆਂ ਸੀ। ਹੱਥ ਵਿਚ ਸਾਹ ਸਤ ਨਹੀਂ ਲਗਦਾ। ਉਂਗਲਾਂ ਮੀਟੀਆਂ ਸਨ ਜਿਸ ਤਰ੍ਹਾਂ ਜਕੜ ਬੰਦ ਹੁੰਦੀਆਂ ਹਨ। ਹੱਥ ਵਿਚ ਕੁਛ ਪਕੜਿਆ ਹੋਇਆ ਹੈ, ਜੋ ਉਂਗਲਾਂ ਦੇ ਜੰਦਰੇ ਵਿਚ ਫਸਿਆ ਲਗਦਾ ਹੈ। ਹੌਲਦਾਰ ਬੈਠ ਗਿਆ। ਉਸ ਨੇ ਖੱਬੇ ਹੱਥ ਨਾਲ ਸੱਜੇ ਹੱਥ ਦੀ ਇਕ ਇਕ ਉਂਗਲ ਖੋਲ੍ਹ ਕੇ ਸਿੱਧੀ ਕੀਤੀ। ਹੱਥ ਵਿਚ ਇਕ ਗੁਲਬਹਰੰਗੇ ਦੀ ਲਾਲ ਜੇਹੀ ਟਾਕੀ ਵਿਚ ਬੱਧੀ ਹੋਈ ਚੀਜ਼ ਸੀ। ਉਸ ਨੇ ਲਿਪਟੀ ਲੀਰ ਨੂੰ ਬਹੁਤ ਧੀਰਜ ਨਾਲ ਖੋਹਲਣਾ ਸ਼ੁਰੂ ਕੀਤਾ। ਨਾਲੇ ਆਸ ਪਾਸ ਤੱਕਦਾ ਸੀ ਕਿ ਕੋਈ ਵੇਖਦਾ ਤਾਂ ਨਹੀਂ। ਏਸ ਲੀਰ ਵਿਚ ਕੀਹ ਸੀ? ਕੋਈ ਮੋਤੀ ਸੀ, ਹੀਰਾ ਸੀ, ਪੰਨਾ ਸੀ ? ਲਾਲ ਰੰਗ ਦੀ ਕੋਈ ਪਥਰੀਲੀ ਵਸਤੂ ਸੀ, ਜੋ ਹੁਜਮ ਵਿਚ ਛੋਟੀ ਪਰ ਵਜ਼ਨਦਾਰ, ਅਨਘੜ, ਨੁਕੀਲੀ ਜੇਹੀ ਸ਼ੈ ਸੀ। ਪਰ ਜਿਸ ਹੁਸ਼ਿਆਰੀ ਨਾਲ, ਇੱਜ਼ਤ ਨਾਲ, ਚੌਕਸੀ ਨਾਲ ਉਸ ਨੇ ਇਸ ਨੂੰ ਰੇਸ਼ਮੀ ਪੋਟਲੀ ਵਿਚੋਂ ਖੋਲ੍ਹਿਆ, ਲਗਦਾ ਸੀ ਕਿ ਇਹ ਕੋਈ ਅਜੀਬ ਚੀਜ਼ ਹੈ; ਖ਼ਬਰੇ ਕੋਈ ਪਾਰਸ ਦਾ ਟੋਟਾ ਹੈ। ਇਸ ਟੁਕੜੇ ਨੂੰ ਉਸ ਨੇ ਕੰਧ ਉੱਤੇ ਰੱਖਿਆ ਤੇ ਗੋਡੇ ਟੇਕਕੇ ਸਨਮੁਖ ਹੋ ਗਿਆ। ਉਹ ਹੱਥ ਨਹੀਂ ਸੀ ਜੋੜ ਸਕਦਾ, ਉਸ ਨੇ ਸੱਜੇ ਹੱਥ ਨੂੰ ਛਾਤੀ ਉੱਤੇ ਖੱਬੇ ਦੀ ਦਾਬ ਹੇਠ ਰੱਖਿਆ ਹੋਇਆ ਸੀ, ਉਹ ਅਰਦਾਸ ਕਰਨ ਲੱਗਾ। ਉਸ ਹੌਲੀ ਹੌਲੀ ਬੋਲਣਾ ਸ਼ੁਰੂ ਕੀਤਾ, ਪਰ ਉਸ ਦੀ ਆਵਾਜ਼ ਸੁਤੇ ਹੀ ਉੱਚੀ ਹੁੰਦੀ

ਗਈ। ਉਹ ਕਹਿ ਰਿਹਾ ਸੀ:–

"ਹੇ ਮਾਲਿਕ, ਹੇ ਕਯਾਮਤ ਦੇ ਦਿਨ ਦੇ ਸਾਹਿਬ, ਹੇ ਕਹਿਰ ਦੇ ਸੁਲਤਾਨ, ਹੇ ਜੱਬਾਰ, ਹੇ ਕੱਹਾਰ, ਆਪਣਾ ਕਹਿਰ ਵਰਸਾ, ਮੈਂ ਤੇਰੀ ਰਹਮਤ ਦੇ ਕਾਬਿਲ ਨਹੀਂ, ਮੈਂ ਤੇਰੀ ਬਖ਼ਸ਼ਿਸ਼ ਦੇ ਲਾਇਕ ਨਹੀਂ। ਤੂੰ ਅਪਣੀ ਅੱਗ ਬਰਸਾ, ਤੂੰ ਆਪਣੀ ਕਯਾਮਤ ਬਰਪਾ, ਇਹ ਦੁਨੀਆਂ ਦੀ ਅੱਗ ਮੈਨੂੰ ਸਾੜਨ ਦੇ ਕਾਬਲ ਨਹੀਂ। ਮੈਂ ਅੱਜ ਇਹ ਖਜ਼ਾਨਾ, ਇਹ ਤੇਰੀ ਦੌਲਤ, ਇਹ ਪਾਰਸ ਦਾ ਟੁਕੜਾ ਜੋ ਕਿਸੇ ਪਾਰਸ ਨੂੰ ਛੋਹ ਕੇ ਪਾਰਸ ਬਣਿਆ ਹੈ, ਮੈਂ ਏਸ ਦੌਲਤ ਨੂੰ ਹੋਰ ਸਾਂਭ ਨਹੀਂ ਸਕਦਾ। ਮੈਂ ਇਸ ਦਾ ਹੋਰ ਭਾਰ ਨਹੀਂ ਚੁੱਕ ਸਕਦਾ। ਮੈਂ ਏਸ ਨੂੰ ਚੁਕੀ ਫਿਰਿਆ ਹਾਂ, ਪਰ ਹੁਣ ਟੁਰ ਨਹੀਂ ਹੁੰਦਾ; ਇਕ ਹੱਥ ਵਿਚ ਫਾਲਜ ਹੈ, ਦੂਜਾ ਸੌਂਦਾ ਜਾਂਦਾ ਹੈ, ਲੱਤਾਂ ਸੁੱਜ ਗਈਆਂ ਹਨ, ਅੰਗ ਅੰਗ ਮਰਦਾ ਜਾਂਦਾ ਹੈ। ਹੁਣ ਸਾਰਾ ਮਰਨਾ ਚਾਹੁੰਦਾ ਹਾਂ, ਪਰ ਕਿਸੇ ਜ਼ੁਲਮ ਹੇਠ, ਕਿਸੇ ਐਸੇ ਕਹਿਰ ਹੇਠ, ਜੋ ਮੇਰੇ ਸੌਦਾਅ ਦੇ ਮਾਪ ਦਾ ਹੋਵੇ, ਐਸਾ ਮਰਨਾਂ ਚਾਹੁੰਦਾ ਹਾਂ, ਐਸਾ ਨਹੀਂ ਕਿ ਬਿਸਤਰੇ ਮਰਗ ਉੱਤੇ ਲੇਟਿਆ ਸੌਂ ਜਾਵਾਂ, ਫੇਰ ਕਬਰ ਵਿਚ ਅਰਾਮ ਨਾਲ ਪਿਆ ਰਹਵਾਂ, ਨਹੀਂ ਨਹੀਂ ਐਸੀ ਮੌਤ ਨਹੀਂ ਚਾਹੁੰਦਾ। ਹੇ ਮੌਲਾ ਮੇਰੇ ਉੱਤੇ ਐਸੀ ਕਹਿਰ ਦੀ ਅੱਖ ਫੇਰ ਕਿ ਉਸ ਨਜ਼ਰ ਦੀ ਅੱਗ ਨਾਲ ਭਸਮੀ ਭੂਤ ਹੋ ਜਾਵਾਂ, ਨੇਸਤੋ ਨਾਬੂਦ ਹੋ ਜਾਵਾਂ। ਮੈਂ ਇਹ ਖਜ਼ਾਨਾ............... ।"

ਨਜ਼ਦੀਕ ਦੇ ਪਹੇ ਤੇ ਦਸ ਬਾਰਾਂ ਘੋੜ ਸਵਾਰ ਜਾ ਰਹੇ ਸਨ, ਉਨ੍ਹਾਂ ਦੀ ਟਾਪਨਾਲ ਜ਼ਮੀਨ ਕੰਬ ਰਹੀ ਸੀ।ਉਗੜ ਦੁਗੜੀ ਕੰਧਹਿੱਲ ਪਈ ਤੇ ਧੜੰਮ ਕਰਦੀ ਡਿੱਗ ਪਈ। ਹੌਲਦਾਰ ਹੇਠ ਆ ਗਿਆ, ਉਸ ਦੀ ਅਵਾਜ਼ ਢੇਰ ਹੇਠੋਂ ਆ ਰਹੀ ਸੀ: 'ਕਯਾਮਾਤ ਕਯਾਮਤ! ਸ਼ੁਕਰ ਸ਼ੁਕਰ।' ਘੋੜ ਸਵਾਰ ਆ ਗਏ, ਉਹਨਾਂ ਇੱਟਾਂ ਚੁੱਕੀਆਂ, ਹੇਠ ਹੌਲਦਾਰ ਜ਼ਖਮੀ ਪਿਆ ਸੀ। ਇਹ ਬਰਾੜ ਸਨ ਜੋ ਖਜ਼ਾਨੇ ਦੀ ਤਲਾਸ਼ ਵਿਚ ਫਿਰ ਰਹੇ ਸਨ। ਬੜੀ ਦੇਰ ਤੋਂ ਲਫਜ਼ ਖਜ਼ਾਨਾ

ਵਡੇਰਾ ਇਹ ਸੁਣ ਰਹੇ ਸਨ ਤੇ ਉਸ ਅਵਾਜ਼ ਦੀ ਸੂੰਧਕ ਮਗਰੇ ਏਧਰ ਆ ਨਿਕਲੇ ਸਨ।ਹੌਲਦਾਰ ਨੇ ਦੇਖਿਆ,ਗੁਸੈਲੇ ਮੁਛੈਲੇਬਰਾੜ ਸਿੱਖ। ਅੱਖਾਂ ਮੀਟ ਕੇ ਕਹਿਣ ਲਗਾ: 'ਸ਼ੁਕਰ ਹੈ,ਅੱਲਾ ਨੇ ਕਯਾਮਤ ਭੇਜੀ ਹੈ। ਇਨ੍ਹਾਂ ਦੀ ਅੱਖ ਖ਼ੁਦਾ ਦਾ ਗਜ਼ਬ ਢਾ ਰਹੀ ਹੈ। ਐ ਫਰਿਸ਼ਤਿਓ, ਐ ਮਲਕੁਲ ਮੌਤੋ, ਐ ਇਜ਼ਰਾਈਲੋ, ਐ ਇਸਰਾਫੀਲੋ, ਐ ਅਜ਼ਾਜ਼ੀਲੋ ਮੈਨੂੰ ਜਲਦੀ ਨੇਸਤੋ ਨਾਬੂਦ ਕਰੋ।' ਸਿੱਖ ਹੱਕੇ ਬੱਕੇ ਇਕ ਦੂਜੇ ਵਲ ਦੇਖਣ ਲਗੇ। ਇਕ ਨੇ ਕਿਹਾ: 'ਪਾਗਲ ਹੈ, ਦੂਜੇ ਨੇ ਕਿਹਾ: 'ਨਹੀਂ ਜਾਣ ਬੁੱਝਕੇ ਮਸਤੀ ਕਰਦਾ ਹੈ।' ਤੀਜੇ ਨੇ ਕਿਹਾ, "ਓ ਅਜ਼ਾਜ਼ੀਲ ਦੇ ਬੱਚੇ! ਦੱਸ ਖਜ਼ ਨਾ ਕਿੱਥੇਹੈ ਜਿਹੜਾ ਤੂੰਲੱਭਿਆ ਹੈ?" ਹੌਲਦਾਰ ਡਰਿਆ ਨਹੀਂ, ਨਾਂ ਹੀ ਉਹ ਕੰਬਿਆ, ਉਸ ਨੇ ਕਿਹਾ: 'ਮੈਂ ਦੱਸਦਾ ਹਾਂ;ਪਰ ਇਕ ਸ਼ਰਤ ਤੇ ਕਿ ਤੁਸੀਂ ਉਸ ਖਜ਼ਾਨੇ ਦੇ ਇਵਜ਼ਮੈਨੂੰ ਵੀ ਕੁਛ ਦਿਓ। "ਤੈਨੂੰ ਕੀ ਇਵਜ਼ ਚਾਹੀਦਾ ਹੈ?" ਸਾਰਾਂ ਅਵਾਜ਼ਾਂ ਇਕ ਦਮ ਬੋਲੀਆਂ। "ਮੈਨੂੰ ਸਿਰਫ ਇਹ ਚਾਹੀਦਾ ਹੈ, ਕਿ ਤੁਸੀਂ ਬਾਰਾਂ ਦੇ ਬਾਰਾਂ ਨੇਜ਼ੇ ਇਕ ਦਮ ਮੇਰੀ ਛਾਤੀ ਵਿਚੋਂ ਪਾਰ ਕਰ ਦਿਓ।" ਬਰਾੜ ਹੱਸ ਪਏ, ਉਹਨਾਂ ਕਿਹਾ: "ਅੱਛਾ, ਮਾਰ ਦਿਆਂਗੇ, ਤੂੰ ਖਜ਼ਾਨਾ ਦਿਖਾ!" ਹੌਲਦਾਰ ਡਿੱਗੀਆਂ ਇੱਟਾਂ ਫਰੋਲਣ ਲਗਾ। ਬਰਾੜਾਂ ਨੇ ਕਿਹਾ: 'ਓ ਅਹਿਮਕ! ਇਹ ਇੱਟਾਂ ਦਾ ਖਜ਼ਾਨਾ ਨਹੀਂ ਚਾਹੀਦਾ। ਏਥੇ ਸੱਚੀ ਮੁੱਚੀ ਦਾ ਖਜ਼ਾਨਾ ਦਬਿਆ ਹੋਇਆ ਹੈ, ਗੁਰੂ ਗੋਬਿੰਦ ਸਿੰਘ ਜੀ ਏਥੇ ਖਜ਼ਾਨਾ ਦੱਬ ਗਏ ਹਨ। ਅਸਾਂ ਤਲਬਾਂ ਮੰਗੀਆਂ ਸਨ। ਉਸ ਵੇਲੇ ਉਹਨਾਂ ਕੋਲ ਪੈਸੇ ਨਹੀਂ ਸਨ, ਪਰ ਕਿਤੋਂ ਖਜ਼ਾਨਾ ਆ ਗਿਆ ਸੀ, ਖੱਚਰਾਂ ਅਸ਼ਰਫੀਆਂ ਦੀਆਂ ਭਰੀਆਂ ਹੋਈਆਂ ਆਈਆਂ ਸਨ! ਸਾਡੀਆਂ ਤਲਬਾਂ ਜਦ ਚੁੱਕਗਈਆਂ ਤਾਂ ਬਾਕੀਦਾ ਖਜ਼ਾਨਾਓਹ ਏਥੇਦਬਗਏ, ਅਸੀਂ ਉਸ ਨੂੰ ਲੱਭਦੇ ਫਿਰਦੇ ਹਾਂ। ਤੂੰ ਦੱਸ ਜੇ ਤੈਨੂੰ ਕੁਛ ਪਤਾ ਹੈ?' ਹੌਲਦਾਰਨੇ ਕਿਹਾ:'ਮੈਨੂੰ ਪਤਾ ਨਹੀਂ,ਉਹ ਖਜ਼ਾਨਾ ਕਿਥੇ ਦਬਿਆਹੈ। ਮੈਂ ਏਸਗੁਪਤਸਰ ਵਾਲੀਸਾਰੀ ਧਰਤੀਨੂੰ ਗੁਰੂ ਦਾ ਖਜ਼ਾਨਾਂ ਸਮਝਦਾ

ਹਾਂ। ਮੇਰੇ ਕੋਲ ਵੀ ਇਕ ਚੀਜ਼ ਹੈ। ਉਹ ਗੁਰੂ ਨਮਿਤ ਹੈ। ਮੈਂ ਉਹਨਾਂ ਨੂੰ ਦੇਣੀ ਚਾਹੁੰਦਾ ਸੀ, ਮੈਂ ਉਸ ਦੇ ਬਦਲੇ ਉਹਨਾਂ ਕੋਲੋਂ ਨੇਸਤੋਨਾਬੂਦ ਦੀ ਮੌਤ ਮੰਗਣ ਆਇਆ ਸੀ। ਗੁਰੂ ਜੀ ਮੈਨੂੰ ਨਹੀਂ ਲੱਭੇ; ਉਹ ਅਗੇ ਅਗੇ ਮੈਂ ਪਿਛੇ ਪਿਛੇ। ਮੈਂ ਥੱਕ ਗਿਆ ਹਾਂ, ਮੈਂ ਉਹਨਾਂ ਦੇ ਖਜ਼ਾਨੇਵਿਚ ਇਹ ਚੀਜ਼ ਏਥੇ ਪਾਉਣੀ ਚਾਹੁੰਦਾ ਹਾਂ,ਆਪੇ ਜਦੋਂ ਓਹ ਅਪਣਾ ਖਜ਼ਾਨਾ ਕੱਢਣਗੇ ਇਹ ਵਸਤੂ ਉਹਨਾਂ ਨੂੰ ਮਿਲ ਜਾਏਗੀ। ਪਰ ਇਸਦੇ ਬਦਲੇ ਮੈਂ ਉਹਨਾਂ ਤੋਂ ਇਨਾਮ ਲੈਣਾ ਸੀ। ਸੋ ਉਹਨਾਂ ਨੇ ਤੁਹਾਨੂੰ ਭੇਜ ਦਿਤਾ ਹੈ। ਤੁਸੀਂ ਆਪਣੇ ਨੇਜ਼ੇ ਤੇਜ਼ ਕਰੋ ਕਿ ਉਹ ਮੇਰੇ ਜਿਸਮ ਵਿਚੋਂ ਤੇ ਮੇਰੀ ਰੂਹ ਵਿਚੋਂ ਵੀ ਪਾਰ ਹੋ ਜਾਣ। ਕਲਬੂਤ ਤੇ ਜ਼ਿੰਦਗੀ ਦੋਨੋਂ ਮੁੱਕ ਜਾਣ। ਨਾ ਹੀਰ ਰਹੇ ਨਾ ਰਾਂਝਾ।'

ਇਕਸਿੰਘ ਨੇ ਕਿਹਾ: 'ਓਇ,ਤੂੰ ਜੱਟਾਂਨਾਲ ਮਸ਼ਕਰੀਕਰਦਾ ਹੈਂ? ਜੁਲਾਹਾ ਜੇਹਾ; ਦੇਖ,ਤੈਨੂੰ ਮਸ਼ਕਰੀ ਦਾ ਮਜ਼ਾ ਚਖਾਉਂਦੇ ਹਾਂ।' ਇਹ ਕਹਿਕੇ ਉਸ ਨੇ ਆਪਣਾ ਨੇਜ਼ਾ ਸੂਤਿਆ। ਦੂਜੇ ਨੇ ਬਾਂਹ ਫੜ ਲਈ, ਕਿਹਾ: 'ਓਹ ਜਾਣ ਦੇਹ, ਪਾਗਲ ਹੈ।' ਹੌਲਦਾਰ ਬੋਲਿਆ; 'ਜੀ ਮੈਂ ਪਗਲਾ ਨਹੀਂ, ਮੈਂ ਸਧੂਤਾ ਹਾਂ। ਮੈਂ ਮਰਨਾ ਚਾਹੁੰਦਾ ਹਾਂ, ਪਰ ਮੈਂ ਮਸ਼ਕਰੀ ਦਾ ਇਨਾਮ ਮੌਤ ਨਹੀਂ ਚਾਹੁੰਦਾ, ਮੈਂ ਉਸ ਲਾਲ ਬਦਲੇ ਮੌਤ ਮੰਗਦਾ ਹਾਂ ਜੋ ਮੈਂ ਹੁਣੇ ਤੁਹਾਨੂੰ ਲੱਭ ਕੇ ਦੇਂਦਾ ਹਾਂ।'

ਹੌਲਦਾਰ ਫੇਰ ਇੱਟਾਂ ਫਰੋਲਣ ਲਗਪਿਆ। ਬਰਾੜ ਕਾਹਲੇ ਸਨ। ਓਹ ਹੱਸ ਕੇ ਖਜ਼ਾਨੇ ਦੀ ਤਲਾਸ਼ ਵਿਚ ਅਗਾਂਹਾਂ ਸਰਕ ਗਏ। ਹੌਲਦਾਰ ਬੋਲ ਰਿਹਾ ਸੀ: 'ਕਹਿੰਦੇ ਹਨ ਰੱਬ ਨੇੜੇ ਕਿ ਘਸੁੰਨ; ਅਜ ਪਤਾ ਲਗਾ ਕਿ ਜਿਸ ਵੇਲੇ ਘਸੁੰਨ ਨੇੜੇ ਹੁੰਦਾ ਹੈ ਉਸ ਵੇਲੇ ਰੱਬ ਵੀ ਨੇੜੇ ਆ ਜਾਂਦਾ ਹੈ, ਘਸੁੰਨ ਤੋਂ ਵੀ ਨੇੜੇ। ਮੇਰੀ ਅਰਦਾਸ ਵੇਲੇ ਉਹ ਨੇੜੇ ਨਹੀਂ ਸੀ, ਉਹ ਦੂਰ ਸੀ। ਨੇਜ਼ੇ ਚੁੱਕਣ ਵੇਲੇ ਉਹ ਨੇੜੇ ਆ ਗਿਆ, ਉਹ ਪਿਛੇ ਆ ਖਲੋਤਾ। ਕਾਸ਼! ਉਹ ਨਾ ਆਉਂਦਾ। ਅਜ ਪਤਾ ਲਗਾ ਕਿ ਮੈਨੂੰ ਦਰਸ਼ਨ ਕਿਉਂ ਨਹੀਂ ਹੁੰਦੇ। ਉਹ 'ਹਸਤੀ' ਚਾਹੁੰਦਾ ਹੈ, ਜੀਵਨਦਾਨ ਦੇਂਦਾ ਹੈ ਮੇਰੀ ਮੰਗ 'ਨੇਸਤੀ' ਦੀ ਹੈ ਜੋ ਉਹ

ਦੇ ਨਹੀਂ ਸਕਦਾ । ਐਸ ਗੱਲ ਲਈ ਉਹ ਵੀ ਅਸਮੱਥ ਹੈ । ਹੌਲਦਾਰ ਨੇ ਆਪਣਾ ਲਾਲ ਲੱਭ ਲਿਆ। ਉਸਨੂੰ ਚੁੰਮਕੇ ਫੇਰ ਗੁਲਬਰਗੇ ਵਿਚ ਬੰਨ੍ਹ ਕੇ ਇਕ ਪਾਸੇ ਰੱਖ ਦਿਤਾ । ਮੁੜ ਇੱਟਾਂ ਦੀ ਦੀਵਾਰ ਬਨਾਉਣੀ ਸ਼ੁਰੂ ਕੀਤੀ। ਕਾਫੀ ਵਕਤ ਲਗਾ,ਇੱਟਾਂ ਬੀੜਦਿਆਂ ਤੇ ਦੀਵਾਰ ਥੋੜੀ ਉਚੀ ਹੁੰਦਿਆਂ । ਉਸ ਨੇ ਇਕ ਇੱਟ ਦੇ ਨਾਲ ਹੀ ਟੋਇਆ ਪੁੱਟਣਾ ਸ਼ੁਰੂ ਕੀਤਾ । ਨਾਲ ਹੀ ਸੋਚਦਾ ਸੀ ਕਿ ਇਸ ਤਰ੍ਹਾਂ ਟੋਇਆ ਕਿਤਨਾ ਕੁ ਪੁੱਟਿਆ ਜਾਏਗਾ । ਉਸ ਦੀ ਮਰਜ਼ੀ ਟੋਏ ਵਿਚ ਬੈਠਣ ਦੀ ਸੀ । ਉਸ ਦਾ ਖ਼ਿਆਲ ਸੀ ਕਿ ਫੇਰ ਕਿਸੇ ਧਮਕ ਨਾਲ ਕੰਧ ਡਿਗੇਗੀ ਤਾਂ ਉਹ ਹੇਠ ਦਬਿਆ ਜਾਏਗਾ ਤੇ ਐਸ ਤਰ੍ਹਾਂ ਆਪਣਾਂ ਅੰਤ ਕਰਦੇਵੇਗਾ।

੭.

ਮੁਰੀਦ ਨੇ ਜਦ ਹੌਲਦਾਰ ਨੂੰ ਘਰ ਨਾ ਦੇਖਿਆ ਤਾਂ ਉਹ ਲੱਭਦਾਲੱਭਦਾ ਉਥੇ ਆ ਗਿਆ ਜਿਥੇਟੋਇਆ ਪੁੱਟਿਆ ਜਾਰਿਹਾਸੀ।

ਇਸਤੋਂ ਪਹਿਲੇ ਇਕਵੇਰ ਗ਼ਨੀ ਖਾਂ ਨਬੀ ਖਾਂ ਨੂੰ ਜਦਖ਼ਬਰ ਪਹੁੰਚੀ ਕਿ ਛੱਤਿਆਣੇ ਪਿੰਡ ਕੋਲਬਰਾੜ ਆਪਣੀਆਂ ਤਲਬਾਂਉੱਪਰ ਬਿਗੜ ਖੜੋਤੇ ਹਨ, ਤਾਂ ਉਹ ਉਸ ਪਾਸੇ ਵਲ ਟੁਰ ਪਏ । ਉਥੇ ਆਕੇ ਪਤਾ ਲਗਾ ਕਿ ਮਾਮਲਾ ਤੇ ਹੋਚੁੱਕਾ ਹੈਕੋਈ ਸਿੰਘ ਖਜ਼ਾਨਾ ਲੈਕੇਉਥੇ ਪਹੁੰਚ ਪਏ ਸਨ । ਨੌ ਸੈ ਪੈਦਲ ਨੂੰ ਚਾਰ ਆਨੇ ਸਿਰ ਪ੍ਰਤੀ, ਪੰਜ ਸੌ ਸੁਆਰ ਨੂੰ ਅਠ ਆਨੇ ਫੀ ਘੋੜਾ ਮਿਲ ਚੁੱਕਾ ਹੈ। ਉਹਨਾਂ ਦੇ ਅਫਸਰ ਸਰਦਾਰ ਦਾਨ ਸਿੰਘ ਨੇ ਕੁਛ ਨਹੀਂ ਲਿਆ, ਕੇਵਲ ਬਖ਼ਸ਼ਿਸ਼ ਮੰਗੀ ਹੈ, ਜੋ ਸਚੇ ਪਾਤਸ਼ਾਹ ਨੇ ਅਪਾਰ ਕ੍ਰਿਪਾ ਕਰਕੇ ਉਸ ਨੂੰ ਆਪਣੀ ਰਹਿਮਤ ਨਾਲ ਭਰਪੂਰ ਕੀਤਾ ਹੈ ਤੇ ਕਰਕੇ ਆਪ ਸਾਬੋਕੀ ਵੱਲ ਰੁਖ਼ ਕਰ ਗਏ ਹਨ । ਜਾਣ ਤੋਂ ਪਹਿਲੇ ਜਿਤਨਾ ਬਚਿਆ ਖਜ਼ਾਨਾ ਸੀ ਉਹ ਧਰਤੀ ਵਿਚ ਗੁਪਤ ਕਰ ਗਏ ਹਨ ।

ਉਸ ਵੇਲੇ ਗ਼ਨੀ ਖਾਂ ਨਬੀ ਖਾਂ,ਮੁਰੀਦ ਨੂੰ ਮਿਲਕੇ ਅਤਯੰਤਖ਼ੁਸ਼ੀ ਹੋਏਸਨ।ਉਨ੍ਹਾਂ ਨੂੰ ਮੁਰੀਦ ਬਹੁਤ ਹੀ ਅੱਛਾ ਲਗਾਸੀ ਤੇ ਆਪਸ ਵਿਚ ਮਿਲਣੇਗਿਲਣ ਦੇ ਕੌਲਇਕਰਾਰਹੋਏਸਨ।ਉਸਵੇਲੇ ਤਾਂ ਗ਼ਨੀਖਾਂਨਬੀ

ਖਾਂ ਘਰ ਮੁੜ ਗਏ ਸਨ, ਪਰ ਕੁਛ ਚਿਰ ਮਗਰੋਂ ਗ਼ਨੀ ਖਾਂ ਆਪਣੀ ਲੜਕੀ ਨੂੰ ਮੁਰੀਦ ਦੀ ਮੁਲਾਕਾਤ ਕਰਾਉਣ ਲਈ ਛਤਿਆਣੇ ਲਿਆਇਆ। ਮੁਰੀਦ ਹੌਲਦਾਰ ਪਾਸ ਖੜੋਤਾ ਅਜੇ ਗੱਲ ਬਾਤ ਕਰ ਹੀ ਰਿਹਾ ਸੀ, ਕਿ ਉਥੇ ਗ਼ਨੀ ਖਾਂ ਲੜਕੀ ਸਮੇਤ ਆ ਨਿਕਲਿਆ। ਐਸ ਨੁਕਤੇ ਉਤੇ ਚਾਰਾਂ ਦਾ ਮਿਲਣਾ ਅਜੀਬ ਕੌਤਕ ਸੀ।

ਹੌਲਦਾਰ,ਗ਼ਨੀ ਖਾਂ ਤੇ ਲੜਕੀ ਨੂੰ ਦੇਖ ਕੇ ਬਹੁਤ ਪ੍ਰਭਾਵਿਤ ਹੋਇਆ। ਉਸ ਦੇ ਮਨ ਦਾ ਪਾਗਲਪੁਣਾ ਕੁਛ ਘਟਣ ਲਗਾ।ਮੁਰੀਦ ਦੇ ਕਹਿਣ ਉੱਪਰ ਚਾਰੋਂ ਬਹਮੀ ਟਿੱਬੇ ਵੱਲ ਤੁਰ ਪਏ, ਪਰ ਟੁਰਨ ਤੋਂ ਪਹਿਲੇ ਹੌਲਦਾਰ ਨੇ ਆਪਣਾ ਲਾਲ ਉਸ ਪੁੱਟੇ ਹੋਏ ਟੋਏ ਵਿਚ ਗੁਲਬਰਗੇ ਵਿਚ ਵਲ੍ਹੇਟਿਆ ਹੀ ਦਬਾ ਦਿਤਾ।

ਗ਼ਨੀ ਖਾਂ ਤੇ ਲੜਕੀ ਨੂੰ ਹੌਲਦਾਰ ਲਈ ਖਾਸ ਹਮਦਰਦੀ ਪੈਦਾ ਹੋ ਗਈ। ਲੜਕੀ ਬਹੁਤ ਲਜਾਕਤ ਨਾਲ ਪੇਸ਼ ਆਈ। ਹੌਲਦਾਰ ਲੜਕੀ ਦੀ ਉਸ ਆਵਾਜ਼ ਤੋਂ ਪਛਾਣ ਗਿਆ। ਉਹ ਦੇ ਦਿਲ ਦੇ ਅੰਦਰ 'ਮੈਂ ਆਬਦਾਰ ਮੋਤੀ' ਵਾਲੀ ਸੁਰ ਜਾਗ ਪਈ। ਹੌਲੇ ਹੌਲੇ ਉਸ ਦਾ ਮਨ 'ਮੈਂ ਆਬਦਾਰ ਮੋਤੀ, ਮੈਂ ਆਬਦਾਰ ਮੋਤੀ' ਦੀ ਸੁਰ ਵਿਚੋਂ ਨਿਕਲਕੇ ਇਸ ਦੇ ਤਾਲ ਵਿਚ ਚਲਾ ਗਿਆ।ਉਸ ਨੂੰ ਐਉਂ ਪ੍ਰਤੀਤ ਹੋਇਆ ਕਿ ਗਾ ਤਾਂ ਲੜਕੀ ਰਹੀ ਹੈ ਤੇ ਨਾਲ ਤਾਲ ਉਹ ਭਰ ਰਿਹਾ ਹੈ। ਉਸ ਦਾ ਸਿਰ ਝੂਮਣ ਲਗਾ, ਉਸ ਨੂੰ ਸਰੂਰ ਆ ਗਿਆ, ਨਾਲ ਹੀ ਹਿਰਦੇ ਦੀ ਗੰਢ ਖੁਲ੍ਹ ਗਈ, ਜੋ ਹੁਣ ਤੱਕ ਪੱਕੀ ਪੀਡੀ ਪਈ ਹੋਈ ਸੀ। ਆ ਮੁਹਾਰੇ ਉਸ ਦੇ ਮੂੰਹੋਂ ਗੱਲਾਂ ਨਿਕਲਣੀਆਂ ਸ਼ੁਰੂ ਹੋ ਗਈਆਂ। ਉਸ ਨੇ ਦੱਸਿਆ ਕਿ ਮੈਂ ਉਹ ਬਦ-ਨਸੀਬ ਮਿਸਤ੍ਰੀ ਹਾਂ ਜਿਸ ਨੇ ਸਰਹਿੰਦ ਵਿਚ ਕੰਧ ਬਣਾਈ ਸੀ। ਮੈਂ ਹੀ ਕੰਧਦੀ ਚਿਣਾਈਕਰਦਾ ਸੀ ਜਿਸਵਿਚ ਸਾਹਿਬਜ਼ਾਦੇਜ਼ੋਰਾਵਰ ਸਿੰਘ ਤੇ ਫਤਹ ਸਿੰਘ ਨੂੰ ਚਿਣਿਆ ਗਿਆ ਸੀ। ਕੋਈ ਰਾਜ ਏਸ ਗੱਲ ਲਈ ਤਿਆਰ ਨਹੀਂ ਸੀ।ਮੈਂ ਫੌਜ ਦਾ ਆਦਮੀ ਸੀ, ਹੌਲਦਾਰ, ਉਸ ਫੌਜ ਦਾ, ਜਿਸ ਦੇ ਸਪੁਰਦ ਫੌਜੀ ਇਮਾਰਤਾਂ ਬਨਾਉਣੀਆਂ

ਹੋਈਆ ਹਨ : ਫੌਜੀ ਹੁਕਮ ਹੇਠ ਮੈਂ ਨਾਂਹ ਨਹੀਂ ਸੀ ਕਰ ਸਕਦਾ। ਮੈਂ ਕੰਧ ਬਣਾਈ। ਹੱਥ ਕੰਬਦੇ ਸਨ, ਦਿਲ ਡਰਦਾ ਸੀ, ਮਨ ਪਾਗਲ ਹੁੰਦਾ ਜਾਂਦਾ ਸੀ। ਗੁਣੀਆਂ ਵੀ ਸਿੱਧਾ ਨਹੀਂ ਸੀ ਰੱਖ ਹੁੰਦਾ। ਕੰਧ ਢੈ ਪਈ। ਮੈਂ ਚਾਹੁੰਦਾ ਸਾਂ ਕਿ ਉਸ ਕੰਧ ਦੇ ਹੇਠ ਮੈਂ ਆਕੇ ਮਰ ਜਾਵਾਂ, ਪਰ ਬਚ ਗਿਆ, ਇਕ ਇੱਟ ਦਾ ਟੋਟਾ ਮੇਰੀ ਛਾਤੀ ਨਾਲ ਆਕੇ ਵੱਜਾ। ਮੈਂ ਸੱਜੇ ਹੱਥ ਨਾਲ ਉਸ ਨੂੰ ਉਥੇ ਹੀ ਨੱਪ ਲਿਆ। ਇਹ ਉਹੋ ਟੋਟਾ ਸੀ ਜੋ ਸਾਹਿਬਜ਼ਾਦੇ ਜ਼ੋਰਾਵਰ ਸਿੰਘ ਦੇ ਸੱਜੇ ਹੱਥ ਨਾਲ ਛੋਹ ਰਿਹਾ ਸੀ। ਮੈਂ ਪਾਗਲ ਹੋਕੇ ਉਥੋਂ ਨਸ ਪਿਆ। ਮੈਂ ਉਸ ਟੋਟੇ ਨੂੰ ਉਦੋਂ ਦਾ ਹੀ ਛਾਤੀ ਦੇ ਨਾਲ ਹੀ ਲਾਕੇ ਰੱਖਿਆ ਹੈ। ਸਿਰਫ ਇਕ ਵੇਰ ਉਸ ਨੂੰ ਪਰੇ ਕੀਤਾ ਸੀ। ਮੇਰੇ ਕੋਲ ਇਕ ਰੁਮਾਲ ਸੀ। ਇਹ ਗੁਲਬਰਗੇ ਦਾ ਸੀ, ਅਨੰਦ ਪੁਰ ਦੀ ਲੁੱਟ ਵਿਚੋਂ ਕੋਈ ਸਿਪਾਹੀ ਲਿਆਇਆ ਸੀ। ਉਹ ਕਹਿੰਦਾ ਸੀ ਇਹ ਗੁਰੂ ਜੀ ਦਾ ਨਿਜੀ ਰੁਮਾਲ ਹੈ। ਰੁਮਾਲ ਵਿਚ ਲਪੇਟ ਕੇ ਉਸ ਇੱਟ ਦੇ ਟੋਟੇ ਨੂੰ ਮੈਂ ਐਤਨਾ ਚਿਰ ਛਾਤੀ ਨਾਲ ਲਾਈ ਰੱਖਿਆ ਹੈ। ਸੱਜੇ ਹੱਥ ਨਾਲ ਫੜੀ ਰੱਖਿਆ ਹੈ, ਹੱਥ ਵਿਚ ਫਾਲਜ ਹੋ ਗਿਆ ਹੈ। ਮੈਂ ਪਾਗਲਾਂ ਵਾਕੁਣ ਘੁੰਮ ਰਿਹਾ ਹਾਂ। ਮੈਂ ਗੁਰੂ ਦੀ ਤਲਾਸ਼ ਵਿਚ ਹਾਂ। ਮੈਂ ਭੁੱਲ ਨਹੀਂ ਬਖਸ਼ਾਉਣਾ ਚਾਹੁੰਦਾ, ਮੈਂ ਉਸ ਕੋਲੋਂ ਸਜ਼ਾ ਮੰਗਦਾ ਹਾਂ। ਮੈਂ ਮਰਨਾ ਚਾਹੁੰਦਾ ਹਾਂ, ਮੈਂ ਨੇਸਤੋ ਨਾਬੂਦ ਹੋਣਾ ਚਾਹੁੰਦਾ ਹਾਂ। ਮੈਂ ਉਸ ਦੇ ਨਜ਼ਦੀਕ ਨਹੀਂ ਜਾ ਸਕਦਾ। ਜਿਸ ਵੇਲੇ ਨੇੜੇ ਜਾਂਦਾ ਹਾਂ ਦਿਲ ਜੀਉਣ ਨੂੰ ਕਰ ਆਉਂਦਾ ਹੈ, ਮੈਂ ਨਿਰਾਸ਼ ਹੋਕੇ ਮੁੜ ਆਉਂਦਾ ਹਾਂ। ਮੈਂ ਅਜ ਉਹ ਖਜ਼ਾਨਾ ਉਸ ਦੇ ਗੁਪਤ ਸਰ ਵਿਚ ਪਾ ਦਿੱਤਾ ਹੈ। ਉਹ ਇੱਟ ਨਹੀਂ ਸੀ ਉਹ ਪਾਰਸ ਦਾ ਟੋਟਾ ਸੀ, ਉਹ ਪਾਰਸ ਨੂੰ ਲਗਕੇ ਪਾਰਸ ਹੋ ਚੁਕਾ ਸੀ।

ਤੁਸੀਂ ਬਜ਼ੁਰਗ ਹੋ, ਸਿਆਣੇ ਹੋ, ਤੁਸੀਂ ਦੱਸੋ ਮੈਨੂੰ ਮੌਤ ਕਿਉਂ ਨਹੀਂ ਆਉਂਦੀ ?

ਮੁਜੀਦ—ਲਓ ਮੈਂ ਤੁਹਾਨੂੰ ਦੱਸਦਾ ਹਾਂ। ਔਹ ਵੇਖੋ, ਪੀਰ ਸਾਹਿਬ ਨੇ ਕੀ ਲਿਖਿਆ ਹੈ। ਮੌਤ ਬਾਬਤ ਜੋ ਕਲਾਮ ਗੁਰੂ ਸਾਹਿਬ

ਨੇ ਸਮਝਾਈ ਹੈ ਇਹ ਉਹ ਹੈ। ਪੀਰ ਜੀ ਲਿਖਦੇ ਹਨ: ਮੌਤ ਸਜ਼ਾ ਨਹੀਂ, ਮੌਤ ਅਧਿਕਾਰ ਹੈ। ਇਹ ਇਨਾਮ ਹੈ ਸੂਰਮਤਾਈ ਦਾ, 'ਮਰਣੁ ਮੁਣਸਾਂ ਸੂਰਿਆ ਹਕੁ ਹੈ'। ਇਹ ਹੱਕ ਉਨਾਂ ਨੂੰ ਦਿਤਾ ਜਾਂਦਾ ਹੈ, ਜੋ ਇਸ ਦੇ ਯੋਗ ਹੋਣ। ਮੌਤ ਅਖੀਰਲੀ ਪ੍ਰੀਖਿਆ ਹੈ ਨਿਰਭੈਤਾ ਦੀ। ਜਿਨ੍ਹਾਂ ਨੂੰ ਉਹ ਪਿਆਰ ਕਰਦਾ ਹੈ ਉਹਨਾਂ ਨੂੰ ਅਭੈ ਪਦ ਬਖ਼ਸ਼ਦਾ ਹੈ। ਓਹ ਉਸ ਦਾ ਕੰਮ ਕਰਦੇ ਹੋਏ ਉਸ ਦੇ ਨਾਮ ਉਤੋਂ ਬਿੰਦ ਬਿੰਦ ਚੁਖ ਚੁਖ ਹੁੰਦੇ ਹੋਏ ਕੁਰਬਾਨ ਹੋ ਜਾਂਦੇ ਹਨ। ਉਹਨਾਂ ਨੂੰ ਸਦੀਵੀ ਜੀਵਨ ਮਿਲ ਜਾਂਦਾ ਹੈ। ਉਹਨਾਂ ਦੀ ਨਿਰਭੈਤਾ ਜੀਵਨ ਦਾ ਬੀਜ ਰੂਪ ਹੋਕੇ ਪਸਰ ਜਾਂਦੀ ਹੈ। ਉਹ ਇਕ ਥਾਂ ਮਰਕੇ ਸਾਰੇ ਵਿਸ਼੍ਵ ਦੇ ਜੀਵਨ ਤਤ੍ਵ ਵਿਚ ਜਾਗ ਪੈਂਦੇ ਹਨ, ਬਾਕੀ ਦੁਨੀਆਂ ਨੂੰ ਏਹੋ ਜੇਹੇ ਹੀ ਲੋਕ ਜੀਵਨ ਸੱਤਾ ਬਖ਼ਸ਼ਦੇ ਹਨ।

ਮੌਤ ਜੀਵਨ ਦੀ ਸੰਪੂਰਣਤਾ ਹੈ ਜੀਵਨ ਦਾ ਉਲਟ ਨਹੀਂ। ਜੀਵਨ ਦਾ ਉਲਟ ਡਰ ਹੈ। ਜੋ ਡਰਦਾ ਹੈ ਉਹ ਜੀਉ ਨਹੀਂ ਰਿਹਾ, ਉਹ ਸਿਰਫ ਕੰਬ ਰਿਹਾ ਹੈ। ਉਸ ਦੇ ਦਿਲ ਵਿਚ ਹੌਲ ਬੈਠਾ ਹੋਇਆ ਹੈ। ਉਸ ਦਾ ਕੇਵਲ ਹੌਲ ਜੀ ਰਿਹਾ ਹੈ, ਉਹ ਸਿਰਫ ਹੌਲ ਨੂੰ ਜ਼ਿੰਦਾ ਰੱਖ ਰਿਹਾ ਹੈ। ਆਪ ਉਹ ਹੌਲ ਦੀ ਖ਼ੁਰਾਕ ਬਣ ਰਿਹਾ ਹੈ, ਖਾਦ ਬਣ ਰਿਹਾ ਹੈ, ਅਰੂੜੀ ਬਣ ਰਿਹਾ ਹੈ। ਮੌਤ ਹੱਕ ਹੈ ਸੂਰਮਿਆਂ ਦਾ, ਜੋ ਸਦੀਵੀ ਜੀਵਨ ਦੇ ਅਧਿਕਾਰੀ ਹਨ। ਐਸੇ ਸੂਰਿਆਂ ਨੂੰ ਅੰਮ੍ਰਿਤ ਛਕਾਇਆ ਜਾਂਦਾ ਹੈ। ਇਹ ਨਿਸ਼ਾਨੀ ਹੈ ਅਭੈ ਪਦ ਦੀ, ਇਹ ਮੋਹਰ ਛਾਪ ਹੈ ਅਮਰ ਜੀਵਨ ਦੀ। ਇਹ ਕੌਲ ਇਕਰਾਰ ਹੈ ਛਕਣ ਛਕਾਉਣ ਵਾਲੇ ਦਾ। ਇਹ ਅਹਿਦਨਾਮਾ ਹੈ ਸਿਖ ਤੇ ਗੁਰੂ ਦਾ, ਗੁਰੂ ਗੋਬਿੰਦ ਸਿੰਘ ਦਾ।

ਗ਼ਨੀ ਖਾਂ ਨੇ ਕਿਹਾ: ਹੌਲਦਾਰ ਤੂੰ ਅਪਣੀ ਹੌਲਦਾਰੀ ਛੱਡ ਦੇਹ। ਤੇਰੇ ਅੰਦਰ ਹੌਲ ਬੈਠ ਗਿਆ ਹੈ, ਤੂੰ ਸੱਚੇ ਦਿਲ ਨਾਲ ਪ੍ਰਾਸ਼ਚਿਤ ਕਰ ਚੁਕਾ ਹੈਂ। ਕਸੂਰ ਤੇਰਾ ਨਹੀਂ, ਉਹਨਾਂ ਦਾ ਹੈ ਜੋ ਹੁਕਮ ਦੇਣ ਵਾਲੇ ਸਨ। ਸਰਹਿੰਦ ਵਿਚ ਕੂੜ ਦੀ ਕੰਧ ਹੈ ਪਈ ਹੈ,

ਹੁਣ ਸੱਚ ਦਾ ਸੂਰਜ ਚੜ੍ਹਨ ਲਗਾ ਹੈ, ਪੂਰਬ ਵਲੋਂ ਨਹੀਂ ਦੱਖਣ ਵਲੋਂ। ਤੂੰ ਜੋ ਨੇਸਤੀ ਦੀ ਸਜ਼ਾ ਮੰਗਦਾ ਹੈਂ, ਉਹ ਨਹੀਂ ਮਿਲ ਸਕਦੀ। ਤੂੰ ਇਹ ਇੱਟ ਅਪਣੀ ਛਾਤੀ ਨਾਲ ਲਾਕੇ ਰਖੀ ਹੈ; ਇਹ ਤੇਰੀ ਛਾਤੀ ਵਿਚ ਅੰਕਿਤ ਹੋ ਗਈ ਹੈ। ਉਹ ਸਾਹਿਬਜ਼ਾਦਾ ਸਦਾ ਦਾ ਜੀਵਨ ਪਾਕੇ ਅਮਰ ਹੋ ਗਿਆ ਸੀ, ਤੂੰ ਅਪਣੀ ਛਾਤੀ ਖੋਲ੍ਹਕੇ ਵੇਖ ਉਸ ਦੀ ਛਾਪ ਤੇਰੇ ਦਿਲ ਉੱਤੇ ਛਪ ਗਈ ਹੈ। ਵੇਖ, ਖੋਲ੍ਹ, ਦਿਲ ਫਰੋਲ, ਛਾਤੀ ਵੇਖ।

ਹੌਲਦਾਰ ਨੇ ਛਾਤੀ ਦੇ ਬਟਨ ਖੋਲ੍ਹਕੇ ਝਾਤ ਪਾਈ, ਫੇਰ ਹਾਏ ਦੀ ਚੀਕ ਮਾਰੀ: ਬਖਸ਼ੋ ਬਖਸ਼ੋ"" ""ਕਹਿੰਦੇ ਨੇ ਛਾਤੀ ਨੂੰ ਦੋਹਾਂ ਹੱਥਾਂ ਨਾਲ ਘੁੱਟ ਲਿਆ। ਹੁਣ ਉਸ ਦਾ ਸੱਜਾ ਹੱਥ ਚਲਦਾ ਸੀ। ਉਸ ਨੇ ਛਾਤੀ ਨੂੰ ਦੋਹਾਂ ਹੱਥਾਂ ਨਾਲ ਔਸ ਤਰ੍ਹਾਂ ਘੁੱਟਿਆ ਜਿਸ ਤਰ੍ਹਾਂ ਕਿਸੇ ਦੇ ਦੋਹਾਂ ਚਰਨਾਂ ਨੂੰ ਪਕੜਿਆ ਹੈ। ਫੇਰ ਰੋਕੇ ਕਿਹਾ: ਹਾ! ਸ਼ੁਕਰ ਹੈ, ਤੁਸੀਂ ਜੀਊਂਦੇ ਹੋ। ਮੈਂ ਗ਼ਲਤ ਸਾਂ, ਮੈਂ ਕਹਿੰਦਾ ਸਾਂ ਕਿ ਮੈਂ ਕੰਧ ਵਿਚ ਚਿਣ ਦਿਤੇ। ਸ਼ੁਕਰ, ਸ਼ੁਕਰ, ਸ਼ੁਕਰ।

ਲੜਕੀ ਨੀਝ ਨਾਲ ਉਸ ਦੀ ਛਾਤੀ ਵੱਲ ਤੱਕ ਰਹੀ ਸੀ, ਉਸ ਦੇ ਮੂੰਹੋਂ ਨਿਕਲ ਗਿਆ 'ਔਹ ਸਾਹਿਬਜ਼ਾਦੇ' ਸਭ ਨੇ ਹੱਥ ਜੋੜ ਕੇ ਸੀਸ ਨਿਵਾ ਦਿਤਾ।

ਲੜਕੀ ਬੈਠ ਗਈ। ਉਸ ਦਾ ਚਿਹਰਾ ਤ੍ਰੇਲ ਭਿੱਜੇ ਗੁਲਾਬ ਵਾਕੁਣ ਸੇਜਲ ਸੀ; ਉਹ ਗਾਉਣ ਲਗ ਪਈ:–

ਮੈਂ ਮੋਤੀ ਮੈਂ ਮੋਤੀ"""""।

ਮੁਰੀਦ ਖੜੋਤਾ ਹੱਥ ਨਾਲ ਤਾਲ ਦੇ ਰਿਹਾ ਸੀ। ਗ਼ਨੀ ਖਾਂ ਚੁਟਕੀ ਵਜਾ ਰਿਹਾ ਸੀ। ਹੌਲਦਾਰ ਦੇ ਘੁੱਟੇ ਹੋਏ ਦੋਨੋਂ ਹੱਥ ਛਾਤੀ ਉਤੇ ਸਨ। ਉਸ ਦਾ ਸਿਰ ਝੂਮ ਰਿਹਾ ਸੀ, ਵੱਜ ਰਹੀ ਸੁਰਤਾਲ ਦੀ ਲਯ ਵਿਚ ਕਿਸੇ ਵੇਲੇ ਉਹ ਨਾਲ ਸੁਰ ਭਰ ਦਿੰਦਾ ਸੀ: 'ਮੈਂ ਮੋਤੀ ਮੈਂ ਮੋਤੀ, ਮੈਂ ਆਬਦਾਰ ਮੋਤੀ।'

—o—

# ੮. ਸੱਚ ਦੀ ਸੂਰਤ

## ੧.

ਗ਼ਾਲਬਨ ਸਭ ਤੋਂ ਵਡੀ ਕਿਤਾਬ, ਜੋ ਦੁਨੀਆਂ ਵਿਚ ਲਿਖੀ ਗਈ, ਉਹ ਹੈ 'ਮਹਾਂ ਭਾਰਤ'। ਏਸ ਵਿਚ ਅੰਦਾਜ਼ਨ ਇਕ ਲੱਖ ਸ਼ਲੋਕ ਹਨ। ਇਹ ਵੀ ਰਵਾਇਤ ਮਸ਼ਹੂਰ ਹੈ ਕਿ ਇਕ ਵੇਰ ਮਹਾਂ ਭਾਰਤ ਨੂੰ ਤੋਲਿਆ ਗਿਆ ਤਾਂ ਇਸ ਦਾ ਵਜ਼ਨ ਬਹੁਤ ਜ਼ਿਆਦਾ ਨਿਕਲਿਆ। ਮਹਾਂ ਭਾਰਤ ਵਾਲਾ ਛਾਬਾ ਨਿਉਣ ਲਗ ਪਿਆ ਬਨਿਸਬਤ ਦੂਜੇ ਛਾਬੇ ਦੇ, ਜਿਸ ਦੇ ਉਪਰ ਵੇਦ ਤੇ ਹੋਰ ਸ਼ਾਸਤ੍ਰ ਰਖੇ ਗਏ ਸਨ। ਭਾਰ ਦੀ ਇਹ ਵਧੀਕੀ ਕੇਵਲ ਕਾਗ਼ਜ਼ ਦੇ ਵਜ਼ਨ ਦੀ ਲਖਾਇਕ ਨਹੀਂ ਸੀ, ਪਰ ਉਸ ਗੌਰਵਤਾ ਦੀ ਸੂਚਕ ਸੀ ਜੋ ਮਜ਼ਮੂਨ ਦੇ ਲਿਹਾਜ਼ ਨਾਲ ਮਹਾਂ ਭਾਰਤ ਦੇ ਸਫ਼ਿਆਂ ਵਿਚ ਓਤ ਪ੍ਰੋਤ ਹੈ। ਐਸੇ ਮਹਾਨ ਗ੍ਰੰਥ ਦਾ ਵਿਸ਼ਯ ਕੀ ਹੈ ?

ਏਸ ਦੇ ਵਿਚ ਸਾਰੀਆਂ ਹੀ ਚੀਜ਼ਾਂ ਹਨ। ਕੋਈ ਵਿਸ਼ਯ ਛਡਿਆ ਨਹੀਂ ਗਿਆ। ਹਜ਼ਾਰਾਂ ਹੀ ਰਾਜਿਆਂ ਦੇ ਕਰਮ, ਵਿਕਰਮ, ਦਾਨ,ਪੂਜਾ, ਕੁਰਬਾਨੀ, ਸੱਚ, ਸੌਚ, ਦਯਾ,ਗਿਰਾਵਟ, ਨੀਤੀ ਆਦਿਕ ਦਾ ਵਿਵਰਣ ਹੈ, ਜੋ ਅਨੇਕ ਕਿਸਮ ਦੀਆਂ ਕਥਾ ਕਹਾਣੀਆਂ ਵਾਰਤਾਵਾਂ ਅਤੇ ਵਾਰਦਾਤਾਂ ਦੀਆਂ ਛੋਟੀਆਂ ਸਰੋਤਾਂ ਵਗਾਉਂਦਾ ਹੋਇਆ ਇਕ ਵਡੀ ਕਥਾ ਦੇ ਮਹਾਂ ਸਾਗਰ ਵਿਚ ਖ਼ਤਮ ਹੁੰਦਾ ਹੈ। ਇਹ ਉਸ ਵੇਲੇ ਦੀ ਸਭਯਤਾ ਦਾ ਇਕ ਸੰਪੂਰਣ ਉੱਲੇਖ ਹੈ।

ਇਕ ਥਾਂਵੇਂ ਮਹਾਂ ਭਾਰਤ ਵਿਚ ਇਹ ਗਲ ਐਉਂ ਜਤਾਈ ਗਈ ਹੈ:—

> ਯਹ 'ਮਹਾਂ ਭਾਰਤ' ਅਰਥ ਸ਼ਾਸਤ੍ਰ, ਕਾਮ ਸ਼ਾਸਤ੍ਰ ਔਰ ਧਰਮ ਸ਼ਾਸਤ੍ਰ ਮਾਨਾ ਗਿਆ ਹੈ। ਦਿਲਚਸਪ ਉਪਾਖਯਾਨ, ਸ੍ਰੇਸ਼ਟਤਮ ਇਤਿਹਾਸ,

ਸਭੀ ਪੁਰਾਣ ਔਰ ਆਖਯਾਨ ਇਸ ਕੇ ਅੰਤਰਗਤ ਹੈਂ। ਯਹ ਸਰਵ ਪ੍ਰਧਾਨ ਕਾਵਯ ਹੈ, ਇਸ ਕੀ ਬਰਾਬਰੀ ਕੋਈ ਭੀ ਕਾਵਯ ਨਹੀਂ ਕਰ ਸਕਤਾ।

ਮਹਾਂ ਭਾਰਤ ਦੇ ਕਰਤਾ ਬਯਾਸ ਜੀ ਮੰਨੇ ਜਾਂਦੇ ਹਨ। ਪੁਸਤਕ ਦੀ ਸਮਾਪਤੀ ਦੇ ਕਰੀਬ ਉਹ ਬੜੇ ਸ਼ੋਕਵਾਨ ਪ੍ਰਤੀਤ ਹੁੰਦੇ ਹਨ। ਉਹ ਕਹਿੰਦੇ ਹਨ:—

ਮੈਂ ਬਾਹਾਂ ਉਲਾਰਕੇ ਕਹਿ ਰਿਹਾ ਹਾਂ, ਪਰ ਕੋਈ ਮੇਰੀ ਗਲ ਸੁਣਦਾ ਨਹੀਂ। ਲੋਕ ਧਰਮ ਦਾ ਸੇਵਨ ਕਿਉਂ ਨਹੀਂ ਕਰਦੇ, ਜਦੋਂ ਕਿ ਧਰਮ ਨਾਲ ਅਰਥ ਅਤੇ ਕਾਮ ਵੀ ਪ੍ਰਾਪਤ ਹੋ ਸਕਦਾ ਹੈ?

ਬਯਾਸ ਜੀ ਹੋਰ ਦੁਖੀ ਹੋਕੇ ਕਹਿੰਦੇ ਹਨ:—

ਕਾਮਨਾ ਸੇ, ਲੋਭ ਸੇ ਅਥਵਾ ਪ੍ਰਾਣ ਬਚਾਨੇ ਕੇ ਲਿਯੇ ਭੀ ਧਰਮ ਕਾ ਤਯਾਗ ਨ ਕਰੇਂ, ਧਰਮ ਹੀ ਨਿੱਤ ਹੈ, ਸੁਖ ਦੁਖ ਤੋ ਅਨਿੱਤ ਹੈਂ* ।

੨.

ਪੁਸਤਕ ਲੰਕਾ ਅਵਤਾਰ ਸੂਤਰ ਵਿਚ ਲਿਖਿਆ ਹੈ:—

Demonstrate reality than talk about it,

ਇਸ ਦਾ ਮਤਲਬ ਇਹ ਹੈ ਕਿ ਅਸਲੀਅਤ ਬਾਬਤ

---

*ऊर्ध्व बाहुर्विरौम्येष न च कश्चिच्छृणोति मे, धर्मादर्थश्च कामश्च स किमर्थं न सेव्यते ॥ न जातु कामान्न भयान्न लोभाद्धर्मं त्यजेज्जीवितस्यापि हेतोः नित्यो धर्मः सुख दुःखे त्व नित्ये ॥
[स्वर्गारोहण ५—६३

ਦਲੀਲਾਂ ਨਾ ਦਿਓ, ਪ੍ਰੰਤੂ ਅਸਲੀਅਤ ਦਾ ਪ੍ਰਤੱਖ ਦਰਸ਼ਨ ਕਰਵਾ ਦਿਓ। ਇਹ ਠੀਕ ਆਖਿਆ ਹੈ। ਧਰਮ ਦੇ ਵਿਸ਼ਯ ਉਪਰ ਹਰ ਕੋਈ ਗਾਇਜ਼ਨੀ ਕਰ ਸਕਦਾ ਹੈ। ਪਰ ਕੌਣ ਹੈ ਜੋ ਗੱਲਾਂ ਨਾਲ ਨਾ ਸਮਝਾਵੇ ਪ੍ਰੰਤੂ ਪ੍ਰਤੱਖ ਕਰਕੇ ਦਿਖਾ ਦੇਵੇ, ਕਿ ਧਰਮ ਨਿੱਤ ਹੈ, ਸੁਖ ਦੁਖ ਅਨਿੱਤ ਹਨ, ਧਰਮ ਦਾ ਤਯਾਗ ਪ੍ਰਾਣ ਬਚਾਉਣ ਦੀ ਖ਼ਾਤਰ ਜਾਂ ਕਿਸੇ ਲੋਭ ਲਾਲਚ ਦੀ ਖ਼ਾਤਰ ਨਾ ਕਰੇ।

ਬਯਾਸ ਜੀ ਦੇ ਏਸ ਕਹਿਣ ਤੋਂ ਪਿਛੋਂ ਕਈ ਸਦੀਆਂ ਲੰਘ ਗਈਆਂ। ਅਜ ਦੇਖੋ ਏਸ ਧਰਮ ਦੀ ਅਸਲੀਅਤ ਦਾ ਦਰਸ਼ਨ ਕਰਵਾਉਣ ਲਈ ਸਰਹਿੰਦ ਵਿਚ ਇਕ ਘਟਨਾ ਹੁੰਦੀ ਹੈ। ਦੋ ਮਾਸੂਮ ਬੱਚੇ ਏਸ ਪਰਦਰਸ਼ਨੀ ਲਈ ਹਾਜ਼ਰ ਹੁੰਦੇ ਹਨ। ਇਕ ਦਾ ਨਾਉਂ ਜ਼ੋਰਾਵਰ ਸਿੰਘ ਹੈ ਤੇ ਦੂਜੇ ਦਾ ਫਤਹ ਸਿੰਘ। ਏਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ, ਬਾਲੀ ਉਮਰ ਦੇ, ਸਾਹਿਬਜ਼ਾਦੇ ਹਨ।

ਬੱਚੇ ਦੀਵਾਰ ਵਿਚ ਖੜੇ ਕੀਤੇ ਹੋਏ ਹਨ। ਇੱਟਾਂ ਦੀ ਚਿਣਾਈ ਜਾਰੀ ਹੈ। ਲਾਲਚ ਦਿੱਤਾ ਜਾ ਰਿਹਾ ਹੈ। ਸੋਨੇ ਦੇ ਢੇਰਾਂ ਦੇ ਖਿਆਲ ਉਨ੍ਹਾਂ ਦੀਆਂ ਅੱਖਾਂ ਅੱਗੇ ਝਲਕਾਏ ਜਾਂਦੇ ਹਨ। ਬੜੇ ਬੜੇ ਮੌਲਵੀ ਉਨ੍ਹਾਂ ਨੂੰ ਭਰਮਾਉਣ ਲਈ ਤੇ ਧਰਮ ਤਯਾਗਣ ਲਈ ਉਪਦੇਸ਼ ਦੇ ਰਹੇ ਹਨ। ਇੱਟਾਂ ਦੇ ਰਦੇ ਲੱਗ ਰਹੇ ਹਨ, ਦੀਵਾਰ ਉੱਚੀ ਹੋ ਰਹੀ ਹੈ। ਦੋ ਛੋਟੀਆਂ ਕੋਮਲ ਜੀਉਂਦੀਆਂ ਜਾਗਦੀਆਂ ਜਿੰਦੜੀਆਂ ਦਾ ਮਕਬਰਾ ਉੱਚਾ ਹੋ ਰਿਹਾ ਹੈ। ਮਾਸੂਮ ਬੱਚੇ, ਜੋ ਅਜੇ ਮਾਂ ਦੀ ਹਿੱਕ ਦੀ ਨਿੱਘ ਦੇ ਯੋਗ ਸਨ, ਠੰਡੇ ਗਿੱਲੇ ਗਾਰੇ ਵਿਚ ਹਾਸੇ ਹੀਣੇ ਤਮਾਸ਼ਬੀਨਾਂ ਦੇ ਮਖੌਲ ਹੇਠ ਕਾਲੀ ਹਨੇਰੀ ਠੰਡੀ ਗਿੱਲੀ ਮੌਤ ਦੇ ਵਧ ਰਹੇ ਸਪਰਸ਼ ਨਾਲ ਡਰਾਏ ਜਾ ਰਹੇ ਹਨ।

ਐਉਂ ਲਗਦਾ ਹੈ ਬਯਾਸ ਜੀ ਖ਼ੁਦ ਅਜ ਸਰਹਿੰਦ ਵਲ ਤੱਕ ਰਹੇ ਹਨ ਤੇ ਕਹਿ ਰਹੇ ਹਨ: 'ਹੇ ਪ੍ਰਮਾਤਮ ਦੇਵ, ਕੀ ਇਹ ਸੰਭਵ ਹੈ, ਐਸ ਬਾਲ ਅਵਸਥਾ ਵਿਚ, ਐਸ ਅਧੋਗਤੀ ਦੇ ਸਮੇਂ

ਵਿਚ, ਇਹ ਦੋ ਸੁਕੁਮਾਰ ਦ੍ਰਿੜ ਰਹਿ ਸਕਣ !! ਹੇ ਦੇਵ ! ਕੀ ਅੱਜ ਮਹਾਂ ਭਾਰਤ ਦਾ ਆਸ਼ਾ ਪੂਰਣ ਹੋਣ ਲੱਗਾ ਹੈ ? ਹੇ ਦੇਵ ! ਇਹ ਮੇਰੇ ਮੰਤਵ ਤੋਂ ਵੀ ਗੱਲ ਵਧ ਗਈ ਹੈ। ਮੇਰੇ ਖਿਆਲ ਵਿਚੋਂ ਕਦੇ ਮਾਸੂਮ ਬੱਚੇ ਨਹੀਂ ਸਨ ਲੰਘੇ। ਹੇ ਦੇਵ ! ਹੁਣ ਬੱਸ ਕਰੋ, ਹੋਰ ਦੇਖਿਆ ਨਹੀਂ ਜਾਂਦਾ, ਤ੍ਰਾਹ ਤ੍ਰਾਹ।'

ਬਜਾਸ ਜੀ ਹੀ ਨਹੀਂ ਹੋਰ ਸਾਰੇ ਨਛੱਤ੍ਰ ਅੱਖਾਂ ਟੱਡੀ ਹੇਠਾਂ ਤੱਕ ਰਹੇ ਹਨ, ਸਾਰਾ ਦੇਵ ਗਣ ਸਾਹ ਰੋਕ ਕੇ ਸਰਹਿੰਦ ਵੰਨੇ ਗਰ-ਦਨਾਂ ਲਮਕਾ ਕੇ ਦੇਖ ਰਿਹਾ ਹੈ। ਲਓ ਹੁਣ ਸਾਰੇ ਤ੍ਰਾਹ ਤ੍ਰਾਹ ਕਰਨ ਲੱਗ ਪਏ !

੩.

ਧੁਰ ਉਪਰ ਦੂਰ ਉੱਚੇ ਖੰਡ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਗਦਗਦ ਹੋ ਰਹੇ ਹਨ, ਮਾਨੋ ਓਹ ਕਹਿ ਰਹੇ ਹਨ:—

ਸ਼ਾਬਾਸ਼ ਬੱਚਿਓ ! ਸ਼ਾਬਾਸ਼ ਬੇਟਿਓ ! ਤੁਸੀਂ ਜਦੋਂ ਅਜੇ ਸੰਸਾਰ ਵਿਚ ਨਹੀਂ ਸੇ ਉਪਜੇ, ਤੁਸਾਡੀ ਜੀਵਾਤਮਾ ਜਦੋਂ ਅਜੇ ਹੋਂਦ ਦੇ ਪਿਛਵਾੜੇ ਉਡੀਕ ਕਰ ਰਹੀ ਸੀ, ਸਮੇਂ ਦੀ ਮਰੋਲੀ ਘਾੜਤ ਦਾ, ਉਸ ਵੇਲੇ ਮੈਂ ਕਹਿਆ ਸੀ:—

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥ ੧ ॥
[ਸੋਰਠਿ ਮਹਲਾ ੯—੧੧

ਮੈਂ ਉਸ ਵੇਲੇ ਤੁਹਾਡੀ ਹੀ ਆਤਮਾ ਨੂੰ, ਜੋ ਅਨੰਤ ਦੀ ਗੋਦੀ ਵਿਚ ਬੈਠੀ ਸੀ, ਨਿਰਭੈਤਾ ਦੀ ਪ੍ਰਾਣ-ਕਲਾ ਨਾਲ ਸਫੁਰਤ ਕਰ ਰਿਹਾ ਸਾਂ।

ਤੁਹਾਡੇ ਸਾਮ੍ਹਣੇ ਕੰਚਨ ਦਾ ਢੇਰ ਸੀ ਤੇ ਮਿੱਟੀ ਦਾ ਢੇਰ

ਵੀ। ਤੁਸੀਂ ਕੰਚਨ ਨੂੰ ਮਿੱਟੀ ਕੋਲੋਂ ਵੱਧ ਨਹੀਂ ਸਮਝਿਆ। ਤੁਸਾਂ ਸੋਨੇ ਦੇ ਭਾਰ ਹੇਠ ਅਪਣੀ ਰੂਹ ਨਹੀਂ ਦਬਣ ਦਿਤੀ। ਤੁਸਾਂ ਮਿੱਟੀ ਨੂੰ ਕਬੂਲਿਆ। ਇਹ ਤਨ ਹੈ ਹੀ ਮਿੱਟੀ। ਮਿੱਟੀ ਧਰਤੀ ਹੈ। ਧਰਤੀ ਮਾਤਾ ਹੈ। ਤੁਸਾਂ ਜਿਸਮ ਨੂੰ ਉਸ ਦੀ ਮਾਤਾ ਦੀ ਗੋਦ ਦੇ ਸਪੁਰਦ ਕਰ ਦਿਤਾ ਤੇ ਅਪਣੀ ਤੋੜ ਚੜ੍ਹਾ ਦਿਤੀ। ਤੁਸਾਂ ਜਿਸ ਦੀ ਬਾਂਹ ਪਕੜੀ ਸੀ, ਪੂਰੀ ਕਰ ਵਿਖਾਈ। ਤੁਸਾਂ ਅਜ ਇਸ ਸੂਖਮ ਭਾਵ ਨੂੰ ਹਮੇਸ਼ਾਂ ਲਈ ਜੀਉਂਦਾ ਜਾਗਦਾ ਇਤਿਹਾਸ ਦਾ ਪੋਸ਼ਾਕਾ ਪਹਿਨਾ ਦਿਤਾ:—

ਬਾਂਹ ਜਿਨ੍ਹਾਂ ਦੀ ਪਕੜੀਏ ਸਿਰ ਦੀਜੇ ਬਾਂਹ ਨ ਛੋੜੀਏ ॥
ਗੁਰੂ ਤੇਗ਼ ਬਹਾਦਰ ਬੋਲਿਆ ਧਰ ਪਈਏ ਧਰਮ ਨ ਛੋੜੀਏ ॥

ਆਓ, ਲਾਲੋ! ਆਓ ਆਪਣੇ ਦਾਦੇ ਦੀ ਗੋਦ ਵਿਚ, ਆਓ! ਤੁਸੀਂ ਅਪਣੀ ਵਜਕਤੀ ਅਪਣੇ ਨਾਂ ਵਿਚ ਛਡ ਆਏ ਹੋ। ਆਓ! ਤੁਹਾਡਾ ਨਾਂ ਕੌਮ ਦੀ ਖ਼ੂਨ ਦੀ ਤੜਪ ਵਿਚ ਹਮੇਸ਼ਾਂ ਜ਼ਿੰਦਾ ਰਹੇਗਾ। ਆਓ:—ਦਾਦੇ ਦੀ ਗੋਦ ਵਿਚ ਅਵਜਕਤ ਬਿਸ੍ਰਾਮ ਲਈ:—

ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥ ੩ ॥
[ਸੋਰਠਿ ਮਹਲਾ ੯—੧੧

ਬੱਚੇ ਅਗਾਂਹ ਵਧਦੇ ਹਨ। ਦੋਨਾਂ ਦੇ ਹਥ ਜੁੜੇ ਹਨ, ਅੱਖਾਂ ਬੰਦ ਹਨ। ਉਹਨਾਂ ਦੇ ਮੁਖਾਰਬਿੰਦ ਤੋਂ ਅਵਾਜ਼ ਆ ਰਹੀ ਹੈ। ਉਹਨਾਂ ਦਾ ਮੁਖੜਾ ਅਵਾਜ਼ ਰੂਪ ਹੋ ਗਿਆ ਹੈ, ਉਹ ਅਵਾਜ਼ ਦੀ ਹੀ ਸੂਰਤ ਬਣ ਗਏ ਹਨ। ਉਹ ਸ਼ਬਦ ਰੂਪ ਹੋ ਗਏ ਹਨ, ਉਹਨਾਂ ਦੇ ਰੂਪ ਇਸ ਧੁਨੀ ਦਾ ਅਰੂਪ ਅਕਾਰ ਧਾਰਨ ਕਰ ਰਹੇ ਹਨ। ਹੁਣ

ਕੇਵਲ ਮੱਧਮ ਹੋ ਰਹੀ ਸੁਰ ਬਾਹਰ ਨਿਕਲ ਰਹੀ ਹੈ;–

ਖਾਕੁ ਸੰਤਨ ਕੀ ਦੇਹੁ ਪਿਆਰੇ ॥ ਆਇ ਪਇਆ ਹਰਿ ਤੇਰੈ ਦੁਆਰ ॥
ਦਰਸਨੁ ਪੇਖਤ ਮਨੁ ਆਘਾਵੈ ਨਾਨਕ ਮਿਲਣੁ ਸੁਭਾਈ ਜੀਉ ॥ ੪ ॥ ੭ ॥

[ਮਾਝ ਮਹਲਾ ੫–੧੪

ਗੁਰੂ ਅਰਜਨ ਦੇਵ ਜੀ ਬੜੇ ਹਰਖ ਵਿਚ ਹਨ, ਅਸੀਸ ਦੇ ਰਹੇ ਹਨ:–

ਲਾਲਨ ! ਤੁਹਾਡਾ ਜਨਮ ਸਫਲ, ਤੁਹਾਡੀ ਬਾਲ ਵਰੇਸ ਸਫਲ । ਉਮਰਾ ਦਾ ਭੇਤ ਵਰ੍ਹਿਆਂ ਦੀ ਲੰਮਾਈ ਵਿਚ ਨਹੀਂ ਹੁੰਦਾ । ਸੈਆਂ ਬਰਸਾਂ ਦੀ ਆਰਜਾ ਦਾ ਪਸਾਰਾ ਤੀਬ੍ਰਤਾ ਵਿਚ ਸਿੱਧਣਾ ਹੋਕੇ ਥੋੜੇ ਸਮੇਂ ਵਿਚ ਸਮੋਇਆ ਜਾਂਦਾ ਹੈ ।

ਅਸਲੀ ਜੀਵਨ ਸਿਰਫ ਇਕ ਕਣੀ ਹੈ, ਇਕ ਤੀਬ੍ਰਤਾ ਹੈ, ਇਕ ਚਿਣਗ ਹੈ, ਕੇਵਲ ਇਕ ਨਿਮਖ, ਜਿਸ ਵਿਚ ਲੱਖਾਂ ਵਰ੍ਹਿਆਂ ਦੀ ਉਮਰਾ ਦਾ ਭੇਦ ਲੁਕਿਆ ਹੋਇਆ ਹੈ:–

ਇਕ ਨਿਮਖ ਜੋ ਸਿਮਰਨ ਮਹਿ ਜੀਆ ॥
ਕੋਟਿ ਦਿਨਸ ਲਾਖ ਸਦਾ ਥਿਰੁ ਥੀਆ ॥

[ਗਉੜੀ ਮਹਲਾ ੫–ਅਸਟ:–੭

ਪਰ ਏਹ ਨਿਮਖ ਉਨ੍ਹਾਂ ਨੂੰ ਹੀ ਪ੍ਰਾਪਤ ਹੈ, ਜੋ ਨਿਰਭਉ ਦੀ ਸਦਾ ਥਿਰ ਪਉੜੀ ਉਤੇ ਤਾੜੀ ਲਾਕੇ ਖੜੇ ਗਏ ਹਨ:–

ਨਿਰਾਲੰਬੁ ਨਿਰਹਾਰੁ ਨਿਹਕੇਵਲੁ ਨਿਰਭਉ ਤਾੜੀ ਲਾਵੈ ॥

[ਪ੍ਰਭਾਤੀ ਮਹਲਾ ੧–੧੭

ਤੁਸਾਂ ਬਾਲ ਵਰੇਸ ਵਿਚ ਅਜ ਨਿਰਭਉ ਦੀ ਪਉੜੀ ਉਪਰ ਬੈਠਕੇ ਉਹ ਕੁਛ ਕਰ ਦਿਖਾਇਆ ਹੈ, ਜੋ ਇਕ ਵੇਰ ਭਵਿਸ਼ ਦੀ ਬੁੱਕਲ ਵਿਚ ਲੁਕਿਆ ਨਜ਼ਾਰਾ ਅਪਣੇ ਹੁਲੀਏ ਦੀ ਕੋਜੀ ਨੁਹਾਰ ਦਿਖਾਉਂਦਾ ਮੇਰੀਆਂ ਅਖਾਂ ਅਗੋਂ ਤਿਲਕ ਗਿਆ

ਸੀ। ਮੈਂ ਉਸ ਵੇਲੇ ਕਹਿ ਉਠਿਆ ਸੀ:—

ਬਾਲਕ ਰਾਖਿ ਲੀਏ ਗੁਰਦੇਵਿ ॥

[ਗੋਂਡ ਮਹਲਾ ੫ ੧੫

ਇਸੇ ਹੋਣੀ ਦਾ ਹੀ ਇਹ ਪਰਛਾਵਾਂ ਸੀ ਜੋ ਉਸ ਵੇਲੇ ਮੇਰੇ ਸਾਮ੍ਹਣੇ ਭਾਵੀ ਦੀ ਕੰਧ ਉਹਲੇ ਲੁਕਣਮੀਟੀ ਕਰ ਗਿਆ ਸੀ। ਅਜ ਉਸ ਦੀਵਾਰ ਦਾ ਜਿਗਰ ਫਟ ਗਿਆ। ਸ਼ੁਕਰ ਹੈ, ਬਚਿਓ! ਤੁਸਾਂ ਅਜ ਅਪਣੀ ਦੇਹ ਨੂੰ ਸ਼ਿਲਾ ਬਣਾ ਕੇ ਖ਼ਾਕ ਵਿਚ ਧਰ ਦਿਤਾ ਹੈ। ਇਹ ਮੁੱਢਲਾ ਪੱਥਰ ਹੈ ਉਸ ਧਰਮ ਦੀ ਨੀਂਹ ਦਾ ਜੋ ਦੇਰ ਤੋਂ ਨਕਸ਼ਬੰਦ ਹੋਇਆ ਹੋਇਆ ਪਰ ਸਮੇਂ ਵਿਚ ਵਲ੍ਹੇਟਿਆ ਪਿਆ ਬੁਨਿਯਾਦੀ ਪੱਥਰ ਦੀ ਉਡੀਕ ਕਰ ਰਿਹਾ ਸੀ।

ਤੁਹਾਡੀ ਆਤਮਾ ਨੂੰ ਪ੍ਰਭੂ ਨੇ ਅਪਣਾ ਹਥ ਦੇਕੇ ਰੱਖ ਲਿਆ। ਡੋਲਣ ਨਹੀਂ ਦਿਤਾ। ਸ਼ੁਕਰ ਹੈ:—

ਬਾਲਕ ਰਾਖੇ ਅਪਨੇ ਕਰ ਥਾਪਿ ॥

[ਬਸੰਤ ਮਹਲਾ ੫-੧੬

ਗੁਰੂ ਨਾਨਕ ਸਾਹਿਬ ਵਿਸਮਾਦ ਵਿਚ ਹਨ ਤੇ ਕਹਿ ਰਹੇ ਹਨ: ਮਰਦਾਨਿਆਂ! ਦੇਖ, ਕਰਤਾਰ ਦੇ ਰੰਗ। ਦੇਖ, ਮਰਦਾਨਿਆਂ ਕੰਧ ਨੂੰ, ਦੇਖ ਲੋਕਾਂ ਦੀ ਮਤ ਨੂੰ, ਔਹ ਦੇਖ! ਔਹ ਦੇਖ ਰਾਜ ਨੂੰ!

ਮਰਦਾਨੇ ਨੇ ਦੇਖਿਆ ਅਤੇ ਦੇਖਦਿਆਂ ਦੇਖਦਿਆਂ ਅੱਖਾਂ ਮੀਟ ਲਈਆਂ, ਉਹ ਹੋਰ ਨਾ ਦੇਖ ਸਕਿਆ। ਮਰਦਾਨੇ ਨੇ ਰਬਾਬ ਨੂੰ ਝੁੰਜਲੂਣਿਆ, ਪਰ ਉਸ ਵਿਚੋਂ ਅਵਾਜ਼ ਨਾਂ ਨਿਕਲੀ, ਰਬਾਬ ਦਾ ਕਲੇਜਾ ਉਛਲਕੇ ਮੂੰਹ ਵਿਚ ਆ ਗਿਆ। ਤੰਦਾਂ ਕੜਵੱਲ ਖਾਕੇ ਉਲਝ ਗਈਆਂ। ਮਰਦਾਨੇ ਦੀ ਮਹੀਨ ਸੁਰ ਕੰਬ ਉਠੀ; ਉਹ ਇਸ਼ਾਰੇ ਇਸ਼ਾਰੇ ਨਾਲ ਇਹ ਗਾ ਰਹੀ ਸੀ:—

ਫਟੀ ਕੰਧ ਕਣਾ ਵਿਚਿ ਰਾਜੁ ॥ ਮਤਿ ਅਲੂਣੀ ਫਿਕਾ ਸਾਦੁ ॥

[ਸਿਰੀ ਰਾਗੁ ਮਹਲਾ ੧-੩੨

ਗੁਰੂ ਸਾਹਿਬ ਫੇਰ ਬੋਲੇ: ਮਰਦਾਨਿਆਂ ਦੇਖ ! ਔਹ ਦੇਖ ਏਸ ਫੁੱਟੀ ਕੰਧ ਨੂੰ। ਔਹ ਦੇਖ ! ਏਸ ਵਿਚੋਂ ਕੀ ਸ਼ਿਗੂਫਾ ਖਿੜ ਰਿਹਾ ਹੈ ? ਮਰਦਾਨਿਆਂ ! ਕਈ ਬੀਜ ਹੁੰਦੇ ਹਨ, ਜੋ ਕੰਧਾਂ ਵਿਚੋਂ ਉਗਦੇ ਹਨ, ਉਹਨਾਂ ਦੀ ਜੜ੍ਹ ਇਟਾਂ ਨੂੰ ਪਾੜ ਕੇ ਰਾਹ ਕੱਢਦੀ ਹੈ। ਪਿਛੋਂ ਉਹ ਸੰਘਣੇ ਬਿਰਖ ਹੋ ਜਾਂਦੇ ਹਨ। ਧਰਮ ਦੇ ਬੂਟੇ ਨੂੰ ਆਦਤ ਹੈ ਦੀਵਾਰਾਂ ਵਿਚੋਂ ਸਿਰ ਕੱਢਣ ਦੀ। ਇਹ ਉਹ ਬੀਜ ਹਨ, ਜੋ ਅਸਾਂ ਪੈਦਾ ਕੀਤੇ ਸਨ। ਅੱਜ ਉਹਨਾਂ ਨੂੰ ਕੰਧ ਮਿਲ ਗਈ। ਉਹ ਏਸੇ ਦੇ ਉਡੀਕਵਾਨ ਸਨ। ਇਨ੍ਹਾਂ ਬੀਜਾਂ ਨੂੰ ਖ਼ਾਦ ਦੀ ਲੋੜ ਨਹੀਂ। ਇਹ ਰਕਤਬੀਜ ਹਨ। ਅਪਣੇ ਹੀ ਜਿਗਰ ਦਾ ਖ਼ੂਨ ਇਨ੍ਹਾਂ ਦਾ ਭੋਜਨ ਹੁੰਦਾ ਹੈ। ਧਰਮ ਦੇ ਬੀਜ ਲਈ ਲਹੂ ਦੀ ਗਿੱਲ ਵੱਤਰ ਪੈਦਾ ਕਰਦੀ ਹੈ। ਇਨ੍ਹਾਂ ਦੇ ਪੁੰਗਰਨ ਲਈ ਪਾਣੀ ਗੁਣਕਾਰੀ ਨਹੀਂ। ਪਾਣੀ ਦੀ ਤਾਸੀਰ ਠੰਡੀ ਹੈ। ਇਨ੍ਹਾਂ ਦੀ ਕਿਰਸਾਨੀ ਜਿਗਰ ਦੇ ਗਰਮ ਲਹੂ ਨਾਲ ਹੁੰਦੀ ਹੈ। ਹਰਟ ਦੇ ਸਰਦ ਜਲ ਨਾਲ ਨਹੀਂ। ਇਹ ਕਾਇਆਂ ਰੂਪੀ ਧਰਮ ਭੂਮਿ ਉਤੇ ਹਲ ਵਾਹੁਣ ਦੀ ਕਿਰਸਾਨੀ ਹੈ*।

੪.

ਅਸਾਂ ਤ੍ਰੋੜ ਦੇ ਪਰਦੇ ਦੇ ਪਿਛੋਂ ਇਕ ਝਾਤ ਮਾਰ ਲਈ। ਅਸੀਂ ਉਡ ਖੜੋਤੇ ਸਾਂ ਜਜ਼ਬਾਤੀ ਖ਼ੂਨ ਦੀ ਗਰਮੈਸ਼ ਨਾਲ ਤੇ ਦੂਰ ਨਿਕਲ ਗਏ ਸਾਂ ਕਲਪਨਾ ਦੇ ਤਰਲ ਆਕਾਸ਼ ਵਿਚ, ਜਿਥੇ

---

*ਧਰਮੁ ਭੁਮਿ ਸਤੁ ਬੀਜੁ ਕਰਿ ਐਸੀ ਕਿਰਸ ਕਮਾਵਹੁ ॥

[ਆਸਾ ਕਾਫ਼ੀ ਮਹਲਾ ੧-੧੩

ਖ਼ਿਆਲ ਦੀ ਦੂਰਬੀਨ ਨਾਲ ਅਸਾਂ ਅਕਾਲੀ ਮੂਰਤਾਂ ਦਾ ਇਕ ਧਿਆਨ ਚਿਤ੍ਰ ਦੇਖ ਲਿਆ।

ਏਹ ਮੂਰਤਾਂ ਕੈਸੀਆਂ ਸਨ, ਇਨ੍ਹਾਂ ਦੇ ਸਰੂਪ ਕੈਸੇ ਸਨ, ਇਹ ਬਿਆਨ ਨਹੀਂ ਹੋ ਸਕਦਾ, ਬੱਸ ਕੁਛ ਐਸ ਤਰ੍ਹਾਂ ਦਾ ਨਜ਼ਾਰਾ ਸੀ:-

ਸੂਰਤਿ ਮੂਰਤਿ ਆਦਿ ਅਨੂਪੁ ॥
ਨਾਨਕੁ ਜਾਚੈ ਸਾਚੁ ਸਰੂਪੁ ॥

[ਧਨਾਸਰੀ ਮਹਲਾ ੧, ਅਸਟ-੧

ਜੋ ਇਹ ਬਰਨ ਕਰ ਰਹੇ ਸਨ, ਉਨ੍ਹਾਂ ਦੀ ਕੁਝ ਸਮਝ ਆਈ ਕੁਛ ਨਾ ਆਈ। ਪਰ ਸਾਰਾ ਦ੍ਰਿਸ਼ ਇਕ ਯੁਕਤੀ ਦੇ ਸੂਤ ਵਿਚ ਜਿਸ ਤਰ੍ਹਾਂ ਪ੍ਰੋਤਾ ਗਿਆ ਉਹ ਅਨੁਭਵ ਨੇ ਗ੍ਰਹਣ ਕੀਤਾ ! ਪਰ ਔਹ ਦੇਖੋ ! ਫੇਰ ਉਪਰ, ਭਾਈ ਗੁਰਦਾਸ ਜੀ ਬਰਨ ਕਰ ਰਹੇ ਹਨ, ਓਹ ਕੁਛ ਸਿਖਾਂ ਨੂੰ ਸਮਝਾ ਰਹੇ ਹਨ। ਓਹ ਕਹਿ ਰਹੇ ਹਨ:-

ਪਾਰਬ੍ਰਹਮ ਪੂਰਨ ਬ੍ਰਹਮ ਸਤਿਗੁਰ ਆਪੇ ਆਪ ਉਪਾਇਆ ॥ ਗੁਰੁ ਗੋਬਿੰਦੁ ਗੋਬਿੰਦੁ ਗੁਰੂ ਜੋਤਿ ਇਕ ਦੁਇ ਨਾਵ ਧਰਾਇਆ ॥ ਪੁਤੁ ਪਿਅਹੁ ਪਿਉ ਪੁਤ ਤੇ ਵਿਸਮਾਦਹੁ ਵਿਸਮਾਦੁ ਕਰਾਇਆ ॥ [ਵਾਰ ੨੪-੨੪

ਫੇਰ ਦੱਸ ਰਹੇ ਹਨ ਕਿ ਵਡੇ ਮਨੁੱਖ ਵਿਚ ਤੇ ਛੋਟਿਆਂ ਮਨੁੱਖਾਂ ਵਿਚ ਕੀ ਫਰਕ ਹੈ ! ਕਹਿ ਰਹੇ ਹਨ: ਬੱਸ ਇਤਨਾ ਹੀ ਫਰਕ ਹੈ, ਛੋਟੇ ਮਨੁਖ ਸਮੇਂ ਵਿਚ ਵਿਚਰਦੇ ਹਨ, ਪਰ ਵਡਿਆਂ ਵਿਚ ਸਮਾਂ ਵਿਚਰਦਾ ਹੈ। ਵਡੇ ਲਈ ਕੋਈ ਫਰਕ ਨਹੀਂ ਪੈਂਦਾ ਕਿ ਉਸ ਦੀ ਕਿਤਨੀ ਉਮਰ ਹੈ। ਓਹ ਜ਼ਮਾਨੇ ਵਿਚ ਨਹੀਂ ਹੁੰਦੇ, ਜ਼ਮਾਨਾ ਉਹਨਾਂ ਦੇ ਅੰਦਰ ਹੁੰਦਾ ਹੈ। ਹਰ ਨਵਾਂ ਜ਼ਮਾਨਾ ਉਹਨਾਂ ਤੋਂ ਜਨਮ ਲੈਂਦਾ ਹੈ। ਨਵਾਂ ਜੁਗ ਉਨ੍ਹਾਂ

ਤੋਂ ਹੀ ਪੈਦਾ ਹੁੰਦਾ ਹੈ। ਪਰ ਇਸ ਪੈਦਾਇਸ਼ ਵਿਚ ਕਿਤਨਾ ਕੁ ਲਹੂ ਵੀਟਣਾ ਪੈਂਦਾ ਹੈ ? ਫੇਰ ਹੱਸ ਰਹੇ ਹਨ ਤੇ ਕਹਿ ਰਹੇ ਹਨ:—

ਦਾਣਾ ਹੋਇ ਅਨਾਰ ਦਾ ਹੋਇ ਧੁੜਿ ਧੂੜੀ ਵਿਚਿ ਵਸੈ।
ਹੋਇ ਬਿਰਖੁ ਹਰੀਆਵਲਾ ਲਾਲ ਗੁਲਾਲਾ ਫੁਲ ਵਿਗਸੈ।
ਇਕਤੁ ਬਿਰਖ ਸਹਸ ਫੁਲ ਫੁਲ ਫਲ ਇਕਦੂੰ ਇਕ ਸਰਸੈ।
ਇਕਦੂੰ ਦਾਣੇ ਲਖ ਹੋਇ ਫਲ ਫਲ ਦੇ ਮਨ ਅੰਦਰਿ ਰਸੈ।
ਤਿਸੁ ਫਲ ਤੋਟਿ ਨ ਆਵਈ ਗੁਰਮੁਖਿ ਸੁਖਫਲੁ ਅੰਮ੍ਰਿਤੁ ਰਸੈ।
ਜਿਉ ਜਿਉ ਲਗਨਿ ਉਤਿ ਫਲ ਤਿਉ ਤਿਉ ਨਿਵਿ ਨਿਵਿ ਫਲੀਐ ਹਸੈ। ਨਿਵ ਚਲਣੁ ਗੁਰ ਮਾਰਗੁ ਦਸੈ [ਵਾਰ ੪-੧੧

ਅਸਾਂ ਜਦ ਉਪਰੋਂ ਨਜ਼ਰ ਫੇਰ ਹੇਠਾਂਹ ਵਲ ਕੀਤੀ ਤਾਂ ਸਰਹਿੰਦ ਵਿਚ ਸਾਨੂੰ ਉਹ ਕਬਰ ਨਜ਼ਰ ਆਈ, ਜੋ ਪੀਰ ਸਰਹਿੰਦੀ ਦੀ ਮਸ਼ਹੂਰ ਜਗ੍ਹਾ ਹੈ, ਉਥੇ ਐਉਂ ਭਾਸਿਆ ਕਿ ਮੌਲਾਨਾ ਰੂਮ ਅਪਣੇ ਮੁਰੀਦਾਂ ਸਮੇਤ ਬੈਠ ਕੱਵਾਲੀ ਗਾ ਰਹੇ ਹਨ:—

ਐ ਬਰਗੇ ਕੁੱਵਤ ਯਾਫ਼ਤੀ ਤਾ ਸ਼ਾਖ਼ ਰਾ ਇ-ਫ਼ਿਗਾਫ਼ਤੀ......

ਮੌਲਾਣਾ ਸਾਹਿਬ ਏਸ ਕੱਵਾਲੀ ਦੇ ਜ਼ਰੀਏ ਇਕ ਦਰਖ਼ਤ ਦੇ ਇਕ ਕੋਮਲ ਪੱਤੇ ਕੋਲੋਂ ਪੁੱਛ ਰਹੇ ਹਨ :

ਹੇ ਪੱਤੇ ! ਤੂੰ ਮੈਨੂੰ ਦੱਸ ਕਿ ਉਹ ਕਿਹੜੀ ਕੁੱਵਤ (ਤਾਕਤ) ਤੂੰ ਪਾਈ ਹੈ, ਜਿਸ ਦੀ ਬਦੌਲਤ ਤੂੰ ਸ਼ਾਖ਼ ਤੋਂ ਫੁੱਟ ਨਿਕਲਦਾ ਹੈਂ ? ਤੇ ਅਪਣੀ ਖ਼ੁਦੀ (ਆਤਮਾ) ਦੇ ਇਜ਼ਹਾਰ (ਪ੍ਰਕਾਸ਼) ਲਈ ਬੇਤਾਬ ਹੋ ਜਾਂਦਾ ਹੈਂ ?

੫.

ਸਰਹਿੰਦ ਦੀ ਦੀਵਾਰ ਦੀ ਘਟਨਾ ਮਜ਼੍ਹਬਾਂ ਦੀ ਤ੍ਵਾਰੀਖ਼ ਵਿਚ ਇਕ ਅਦੁਤੀ ਚੀਜ਼ ਹੈ । ਇਹ ਉਹ ਤਰਾਜ਼ੂ ਹੈ ਜਿਸ ਨਾਲ ਉਸ ਵੇਲੇ ਦੇ ਜ਼ੁਲਮ ਦਾ ਪੂਰਾ ਪੂਰਾ ਤੋਲ ਲੀਤਾ ਜਾ ਸਕਦਾ ਹੈ।

ਇਹ ਉਹ ਗਜ਼ ਹੈ ਜਿਸ ਨਾਲ ਗੁਰੂ ਗੋਬਿੰਦ ਸਿੰਘ ਦੀ ਮਾਨਸਿਕ ਬਲੰਦੀ ਦਾ ਤਖ਼ਮੀਨਾ ਲਗ ਸਕਦਾ ਹੈ। ਪ੍ਰਾਚੀਨ ਇਤਿਹਾਸ ਵਿਚ ਪੁਤ੍ਰਾਂ ਦੀ ਕੁਰਬਾਨੀ ਦਾ ਜ਼ਿਕਰ ਹੈ ਪਰ ਐਨ ਕੁਰਬਾਨੀ ਦੇ ਵਕਤ ਪੁਤ੍ਰ ਵਟ ਜਾਂਦਾ ਹੈ ਤੇ ਉਸ ਦੀ ਥਾਂ ਤੇ ਇਕ ਭੇਡ ਦਾ ਬੱਚਾ ਕੁਰਬਾਨ ਕੀਤਾ ਜਾਂਦਾ ਹੈ। ਧਰਮ ਦੀ ਖ਼ਾਤਰ ਬੱਚਿਆਂ ਦੀ ਕੁਰਬਾਨੀ ਦਾ ਖਿਆਲ ਕਿਥੋਂ ਸ਼ੁਰੂ ਹੁੰਦਾ ਹੈ, ਇਹ ਗੱਲ ਤ੍ਰਾਰੀਖੀ ਖੋਜ ਦੀ ਮੁਥਾਜ ਹੈ।

ਪਰ ਜਦੋਂ ਗੁਰੂ ਨਾਨਕ ਸਾਹਿਬ ਸੰਗਲਾਦੀਪ ਜਾਂਦੇ ਹਨ ਤਾਂ ਰਾਜਾ ਸ਼ਿਵਨਾਭ ਬੜਾ ਪ੍ਰਭਾਵਿਤ ਹੁੰਦਾ ਹੈ। ਰਾਜਾ ਗੁਰੂ ਜੀ ਨੂੰ ਬਾਗ਼ ਵਿਚੋਂ ਅਪਣੇ ਮਹਿਲ ਲਿਜਾਣਾ ਚਾਹੁੰਦਾ ਹੈ ਤੇ ਪੁਛਦਾ ਹੈ ਕਿ ਆਪ ਕਿਸ ਚੀਜ਼ ਦੀ ਸਵਾਰੀ ਪਸੰਦ ਕਰੋਗੇ? ਰਾਜੇ ਕੋਲ ਹਰ ਪ੍ਰਕਾਰ ਦੀ ਸਵਾਰੀ ਮੌਜੂਦ ਹੈ। ਪਰ ਗੁਰੂ ਜੀ ਹੱਸਦੇ ਹਨ ਤੇ ਕਹਿੰਦੇ ਹਨ ਕਿ ਭਈ ਅਸੀਂ ਤਾਂ ਮਨੁਖ ਦੀ ਸਵਾਰੀ ਕਰਦੇ ਹਾਂ। ਐਸੀ ਸਵਾਰੀ ਤੋਂ ਗੁਰੂ ਸਾਹਿਬ ਦਾ ਕੀ ਭਾਵ ਸੀ, ਏਸ ਨੂੰ ਕਥਾ ਲਿਖਣ ਵਾਲੇ ਸਮਝ ਨਹੀਂ ਸਕੇ। ਸਾਖੀਆਂ ਲਿਖਣ ਵਾਲਿਆਂ ਇਹ ਲਿਖ ਦਿੱਤਾ ਕਿ ਰਾਜੇ ਨੇ ਗੁਰੂ ਜੀ ਨੂੰ ਅਪਣੀ ਪਿੱਠ ਉੱਪਰ ਚੁੱਕ ਲੀਤਾ°। ਗੁਰੂ ਜੀ ਦੀ ਕਥਨੀ ਕਈ ਵੇਰ ਕਿਸੇ ਅਸੂਲ ਦੀ ਸਥਾਪਨਾ ਹਿਤ ਹੁੰਦੀ ਸੀ। ਇਹ ਗੱਲ ਅਸੀਂ ਭੁੱਲ ਜਾਂਦੇ ਹਾਂ ਤੇ ਉਨ੍ਹਾਂ ਦੇ ਬਚਨ ਦੀ ਤਸ਼ਰੀਹ ਅਸੀਂ ਕਿਸੇ ਸਾਖੀ ਦੀ ਘਾੜਤ ਵਿਚ ਕਰ ਦੇਂਦੇ ਹਾਂ।

ਗੁਰੂ ਸਾਹਿਬ ਦਾ ਭਾਵ ਮਨੁੱਖ ਦੀ ਸਵਾਰੀ ਤੋਂ ਦੇਹ ਦੀ ਸਵਾਰੀ ਸੀ। ਉਨ੍ਹਾਂ ਨੇ ਬੰਦੇ ਨੂੰ ਅਪਣੀ ਦੇਹ ਸਾਧਣ ਲਈ ਬਾਰ ਬਾਰ ਸਿਖਿਆ ਦਿੱਤੀ ਹੈ ਕਿ ਦੇਹ ਨੂੰ ਏਸ ਤਰ੍ਹਾਂ ਸਾਧ ਲਓ ਕਿ ਜਿਸ ਤਰ੍ਹਾਂ ਕਿਸੇ ਨੇ ਸਵਾਰੀ ਦੀ ਘੋੜੀ ਸਾਧੀ ਹੁੰਦੀ ਹੈ, ਫਿਰ ਇਸ

---

°ਵੇਖੋ ਪੁਰਾਤਨ ਜਨਮ ਸਾਖੀ ਸਫਾ ੯੭, ਚੌਥੀ ਛਾਪ।

ਉਪਰ ਸ਼ਾਹ ਸ੍ਵਾਰ ਵਾਕੁਣ ਬੈਠ ਕੇ ਇਸਨੂੰ ਚਲਾਓ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਐਸੇ ਖਿਆਲ ਬਹੁਤ ਵੇਰ ਆਏ ਹਨ:—

ਦੇਹ ਘੋੜੀ ਜੀ ਜਿਤੁ ਹਰਿ ਪਾਇਆ ਰਾਮ ॥

[ਵਡਹੰਸ ਮਹਲਾ ੪ ਘੋੜੀਆ—੨

ਆਦਮੀ ਦੀ ਬਹੁਤ ਸਾਰੀ ਤਕਲੀਫ਼ ਦੇਹ ਨਾ ਸਾਧੀ ਹੋਣ ਕਰਕੇ ਹੈ। ਅਸਾਧੀ ਘੋੜੀ ਦੀ ਤਰ੍ਹਾਂ ਇਹ ਤ੍ਰਬਕ ਜਾਂਦੀ ਹੈ, ਸੀਖ-ਪਾ ਹੋ ਜਾਂਦੀ ਹੈ, ਭੱਜ ਉਠਦੀ ਹੈ, ਅਸਵਾਰ ਦੀ ਦੁਰਗਤਿ ਕਰ ਦੇਂਦੀ ਹੈ।

ਜਿਸ ਵੇਲੇ ਸਾਹਿਬਜ਼ਾਦੇ ਸਰਹਿੰਦ ਦੀ ਦੀਵਾਰ ਵਿਚ ਖੜੇ ਕੀਤੇ ਗਏ ਉਸ ਵੇਲੇ ਉਨ੍ਹਾਂ ਦੇ ਮਨ ਦੀ ਦਸ਼ਾ ਤੋਂ ਇਲਾਵਾ ਸਰੀਰ ਦਾ ਨਿਸ਼ਚਲ ਖੜੇ ਹੋ ਜਾਣਾ ਦੇਹ ਸਾਧਨਾਂ ਦਾ ਪੂਰਣ ਨਮੂਨਾ ਹੈ। ਸਰਹਿੰਦ ਦੀ ਦੀਵਾਰ ਦੇਹ ਦੀ ਅਸਵਾਰੀ ਦੀ ਕੀਮਤੀ ਮਿਸਾਲ ਹੈ। ਇਹ ਪ੍ਰਤੱਖ ਪ੍ਰਦਰਸ਼ਨੀ ਸੀ ਉਸ ਅਲੰਕਾਰ ਦੀ ਜੋ ਗੁਰੂ ਨਾਨਕ ਨੇ ਵਰਤਿਆ ਕਿ ਅਸੀਂ ਮਨੁਖ ਦੀ ਸਵਾਰੀ ਕਰਦੇ ਹਾਂ। ਚੌਥੀ ਪਾਤਸ਼ਾਹੀ ਦੇ ਬਚਨ ਦੀ ਇਹ ਪੂਰੀ ਅਮਲੀ ਵਰਤੋਂ ਸੀ ਜਿਨ੍ਹਾਂ ਇਹ ਫੁਰਮਾਇਆ:—

ਚੜਿ ਦੇਹੜਿ ਘੋੜੀ ਬਿਖਮੁ ਲਘਾਏ
ਮਿਲੁ ਗੁਰਮੁਖਿ ਪਰਮਾਨੰਦਾ ॥

[ਵਡਹੰਸ ਮਹਲਾ ੪ ਘੋੜੀਆ—੧

ਸਾਖੀਆਂ ਲਿਖਣ ਵਾਲੇ ਇਹ ਵਿਵੇਕ ਨਹੀਂ ਕਰ ਸਕੇ ਕਿ ਜਾਇਜ਼ ਤੇ ਨਾਜਾਇਜ਼ ਗੱਲਾਂ ਕੇਹੜੀਆਂ ਹਨ, ਉਹ ਸਾਹਿਤਕ ਅਲੰਕਾਰਾ ਨੂੰ ਵਾਸਤਵਕਤਾ ਦਾ ਰੂਪ ਦੇ ਦੇਂਦੇ ਹਨ, ਤੇ ਉਨ੍ਹਾਂ ਦੇ ਅਸੰਭਵ ਹਿੱਸੇ ਨੂੰ ਕਿਸੇ ਕਰਾਮਾਤ ਦੇ ਕ੍ਰਿਸ਼ਮੇ ਨਾਲ ਹੱਲ ਕਰ ਲੈਂਦੇ ਹਨ। ਏਸ ਦੀ ਮਿਸਾਲ ਹੈ ਕਿ ਗੁਰੂ ਸਾਹਿਬ ਸ਼ਿਵਨਾਭ ਰਾਜੇ ਨੂੰ ਦੱਸ ਰਹੇ ਹਨ ਕਿ ਧਰਮ ਤਦੇ ਕਾਇਮ ਰਹਿ ਸਕਦਾ ਹੈ ਜੇਕਰ ਰਾਜੇ ਤੇ ਵਡੇ ਵਡੇ ਆਦਮੀ ਤਿਆਰ ਹੋਣ ਸਭ ਕੁਛ

ਕੁਰਬਾਨੀ ਕਰਨ ਲਈ, ਏਥੋਂ ਤਕ ਕਿ ਸ਼ਾਹਜ਼ਾਦਿਆਂ ਦੀ ਕੁਰਬਾਨੀ ਵੀ ਉਹ ਦੇ ਸਕਣ। ਗੁਰੂ ਸਾਹਿਬ ਕਹਿ ਰਹੇ ਹਨ ਕਿ ਸਾਡੀ ਮੰਗ ਪੁਤ੍ਰ ਦੀ ਕੁਰਬਾਨੀ ਤੋਂ ਹੈ। ਪਰ ਸਾਖੀਆਂ ਲਿਖਣ ਵਾਲੇ ਏਸ ਕੁਰਬਾਨੀ ਦੇ ਜਜ਼ਬੇ ਦਾ ਥਹੁ ਨਾ ਲਗਾ ਸਕੇ। ਉਨ੍ਹਾਂ ਝੱਟ ਸਾਖੀ ਠੱਪ ਲਈ ਕਿ ਰਾਜੇ ਨੇ ਪੁਤ ਨੂੰ ਮਾਰਕੇ ਭੋਜਨ ਤਿਆਰ ਕਰ ਦਿੱਤਾ, ਪਰ ਗੁਰੂ ਜੀ ਨੇ ਆਪਣੀ ਕਰਾਮਾਤ ਨਾਲ ਰਾਜ ਕੁਮਾਰ ਨੂੰ ਮੁੜ ਜ਼ਿੰਦਾ ਕਰ ਦਿੱਤਾ* ।

ਉਹ ਬਿਆਨ, ਜਿਨ੍ਹਾਂ ਵਿਚ ਕਰਾਮਾਤਾਂ ਨੂੰ ਪ੍ਰਧਾਨਤਾ ਦਿੱਤੀ ਜਾਂਦੀ ਹੈ, ਉਹ ਅਸੂਲਾਂ ਦੀ ਵਿਆਖਿਆ ਨੂੰ ਨਜ਼ਰੋਂ ਉਹਲੇ ਕਰ ਦੇਂਦੇ ਹਨ। ਇਹ ਗੱਲਾਂ ਕਿਉਂ ਪੈਦਾ ਹੁੰਦੀਆਂ ਹਨ ? ਸਿਰਫ ਇਸ ਕਰਕੇ ਕਿ ਸ਼ਾਇਰ ਲਈ ਇਹ ਜ਼ਰੂਰੀ ਨਹੀਂ ਕਿ ਉਹ ਸਿੱਧੀਆਂ ਗੱਲਾਂ ਹੀ ਕਰੇ, ਉਹ ਕਈ ਗੱਲਾਂ ਇਸ਼ਾਰੇ ਵਿਚ ਕਹਿੰਦੇ, ਕਿਤੇ ਉਹ ਨਿਰੀ ਰਮਜ਼ ਸੁੱਟਦੇ ਤੇ ਕਿਤੇ ਕੋਈ ਨਿਰਾ ਕਿਨਾਇਆ ਕਰ ਜਾਂਦੇ ਹਨ। ਮੌਲਾਨਾ ਰੂਮ ਨੇ ਕਿਹਾ ਸੀ:–

ਖ਼ੁਸ਼ਤਰ ਆਂ ਬਾਸ਼ਦ ਕਿ ਸਿੱਰੇ ਦਿਲਬਰਾਂ
ਗੁਫ਼ਤਾ ਆਯਦ ਦਰ ਹਦੀਸੇ ਦੀਗਰਾਂ।

ਬਿਹਤਰ ਹੁੰਦਾ ਹੈ ਕਿ ਦਿਲਬਰ ਦਾ ਭੇਦ ਸਿੱਧਾ ਨਾ ਕਿਹਾ ਜਾਵੇ, ਪਰ ਉਸ ਨੂੰ ਕਿਸੇ ਹੋਰਸ ਦੀ ਕਹਾਣੀ ਵਿਚ ਬਿਆਨ ਕੀਤਾ ਜਾਵੇ।

ਇਹ ਤਕਰੀਬਨ ਤਕਰੀਬਨ ਓਹੋ ਹੀ ਗੱਲ ਹੈ ਕਿ:–
ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ ॥
[ਸੂਹੀ ਮਹਲਾ ੩ ਘਰੁ ੧੦

ਪਰ ਸਾਡੇ ਸਾਖੀਆਂ ਲਿਖਣ ਵਾਲੇ ਪਰਥਾਇ ਨਹੀਂ ਸਮਝ ਸਕੇ। ਨਾ ਓਹ ਰਮਜ਼ ਤੇ ਕਿਨਾਏ ਦਾ ਦਰੁਸਤ ਇਸ਼ਾਰਾ ਸਮਝ ਸਕੇ। ਉਨ੍ਹਾਂ ਨੇ ਅਲੰਕਾਰਾਂ ਦੇ ਲਫਜ਼ੀ ਅਰਥ ਪਕੜ ਕੇ ਸਾਖੀ ਬਣਾ

---

*ਵੇਖੋ ਪੁਰਾਤਨ ਜਨਮ ਸਾਖੀ ਪੰਨਾ ੮੮, ਰੌਬੀ ਛਾਪ।

ਲੈਣੀ ਹੈ, ਜਿਸ ਦੀ ਅਸੰਭਵਤਾ ਨੂੰ ਦੂਰ ਕਰਨ ਲਈ ਕਰਾਮਾਤਾਂ ਦਾ ਵਸੀਲਾ ਵਰਤ ਲੈਣਾ ਹੈ। ਬੇਟਿਆਂ ਦੇ ਭੋਜਨ ਬਨਾਉਣ ਦਾ ਅਲੰਕਾਰ ਉਸ ਵੇਲੇ ਆਪਣੇ ਸਹੀ ਅਰਥ ਨੂੰ ਪਕੜਦਾ ਹੈ, ਜਿਸ ਵੇਲੇ ਗੁਰੂ ਗੋਬਿੰਦ ਸਿੰਘ ਜੀ ਦਾ ਧਿਆਨ ਧਰਿਆ ਜਾਏ ਤੇ ਇਹ ਮਹਿਸੂਸ ਕੀਤਾ ਜਾਏ ਕਿ ਉਨ੍ਹਾਂ ਦੇ ਅੰਦਰ ਧਰਮ ਦੀ ਰਖਯਾ ਦਾ ਜਜ਼ਬਾ ਕਿਸ ਹੱਦ ਤਕ ਪਹੁੰਚਾ ਹੋਇਆ ਸੀ। ਓਹ ਸਿਰਫ ਚਾਰ ਸਾਹਿਬਜ਼ਾਦੇ ਹੀ ਨਹੀਂ ਸੀ ਕੁਰਬਾਨ ਕਰ ਰਹੇ, ਬਲਕਿ ਹਜ਼ਾਰਾਂ ਹੀ ਸਿਖਾਂ ਨੂੰ ਪੁਤ੍ਰ ਬਣਾਕੇ ਭੇਟਾ ਚੜ੍ਹਾ ਰਹੇ ਸੀ। ਕੌਣ ਹੈ ਜੋ ਏਸ ਜ਼ਹਿਨੀਅਤ ਨੂੰ ਪੂਰੀ ਤਰ੍ਹਾਂ ਸਮਝ ਸਕਦਾ ਹੈ? ਕੌਣ ਹੈ ਜੋ ਏਸ ਵਿਸ਼ਾਲ ਪਿਦਰੀ ਦਿਲ ਦਾ ਤਖ਼ਮੀਨਾ ਲਾ ਸਕਦਾ ਹੈ, ਜਿਸ ਨੇ ਪਹਿਲੇਆਪਣੇ ਆਪੇ ਵਿਚ ਪੁਤ੍ਰਾਂ ਵਾਲਾ ਵਾਤਸਲਰਸ ਭਰਪੂਰ ਕਰਕੇ ਫਿਰ ਉਨ੍ਹਾਂ ਪਿਆਰੇ ਬੇਟਿਆਂ ਤੋਂ ਵਿਛੁੜਨਾ ਹੈ, ਤੇ ਉਨ੍ਹਾਂ ਨੂੰ ਉਸ ਕੁਰਬਾਨੀ ਲਈ ਦੇ ਦੇਣਾ ਹੈ, ਜਿਸ ਦੀ ਧਰਮ ਨੂੰ ਜ਼ਰੂਰਤ ਸੀ। ਕੌਣ ਹੈ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਅੰਦਰਲੇ ਹਾਲ ਨੂੰ ਸਮਝ ਸਕਦਾ ਹੈ? ਕੌਣ ਹੈ ਜੋ ਇਸ ਤੁਕ ਦੀ ਜਜ਼ਬਾਤੀ ਤਾਸੀਰ ਨੂੰ ਤੋਲ ਸਕੇ:-

ਮਿਤ੍ਰ ਪਿਆਰੇ ਨੂੰ ਸਾਡਾ ਹਾਲ ਮੁਰੀਦਾਂ ਦਾ ਕਹਿਣਾ।

[ਖਿਆਲ ਪਾਤਸ਼ਾਹੀ ੧੦

## ੬.

ਸਾਹਿਬਜ਼ਾਦੇ ਜ਼ੋਰਾਵਰ ਸਿੰਘ ਜੀ ਦੀ ਉਮਰ ਸੱਤ ਬਰਸ ਦੀ ਸੀ, ਜਿਸ ਵੇਲੇ ਉਸ ਨੇ ਦੁਨੀਆਂ ਨੂੰ ਧਰਮ ਦੀ ਪੌੜੀ ਦਾ ਸਬਕ ਪੜ੍ਹਾਇਆ। ਜਗਤ ਨੇ ਛੋਟੇ ਬੱਚਿਆਂ ਕੋਲੋਂ ਬਹੁਤ ਕੁਛ ਸਿੱਖਣਾ ਹੈ।

ਅੰਗ੍ਰੇਜ਼ੀ ਵਿਚ ਇਕ ਕਵਿਤਾ ਹੈ, ਜਿਸ ਦਾ ਇਹੋ ਭਾਵ ਹੈ

ਕਿ ਬੱਚੇ ਨੇ ਹੀ ਆਦਮੀ ਨੂੰ ਮਤਿ ਦੇਣੀ ਹੈ । ਕਵਿਤਾ ਦੇ ਲਫ਼ਜ਼ ਇਹ ਹਨ:—

We need loves Tender lessons Taught
As only weakness can,
God hath his small interpreters,
The child must teach the man [*Whittier*.

ਹਿੰਦੁਸਤਾਨ ਦੇ ਇਤਿਹਾਸ ਵਿਚ ਹੋਰ ਵੀ ਛੋਟੇ ਬੱਚੇ ਹੋਏ ਹਨ, ਜਿਨ੍ਹਾਂ ਨੇ ਵਡਿਆਂ ਨੂੰ ਪੜ੍ਹਾਇਆ।ਉਨ੍ਹਾਂ ਐਸਿਆਂ ਵਿਚੋਂ ਇਕ ਬ੍ਰਹਮਾਂ ਦਾ ਪੁਤ੍ਰ ਸੀ। ਬ੍ਰਹਮਾਂ ਦੇ ਕਈ ਪੁਤ੍ਰ ਹਨ, ਉਨ੍ਹਾਂ ਵਿਚੋਂ ਕੁਛ ਆਪਣੇ ਜੰਮੇ ਹਨ, ਕੁਛ ਬਣਾਏ ਹੋਏ ਮਾਨਸਿਕ ਪੁਤ੍ਰ ਹਨ। ਇਨ੍ਹਾਂ ਮਾਨਸਿਕ ਪੁਤ੍ਰਾਂ ਵਿਚੋਂ ਇਕ ਦਾ ਨਾਮ ਸਨਤ ਕੁਮਾਰ ਹੈ। ਸਨਤ ਕੁਮਾਰ ਨੇ ਵਰ ਮੰਗਿਆ ਸੀ ਕਿ ਮੈਂ ਸਦਾ ਬਾਲਕ ਰਹਾਂ, ਕਦੇ ਵਡਾ ਨਾ ਹੋਵਾਂ, ਏਸੇ ਕਰਕੇ ਇਹ ਇਸ ਦਾ ਨਾਮ ਹੈ। ਕੁਮਾਰ ਦੇ ਅਰਥ ਬਾਲਕ ਹਨ, ਸਨਤ ਤੋਂ ਮੁਰਾਦ, ਸਨਾਤਨ, ਪੁਰਾਣਾ, ਕਦੀਮੀ, ਹਮੇਸ਼ਾ ਤੋਂ ਹੈ। ਸਨਤ ਕੁਮਾਰ ਅਜੇ ਤਕ ਛੋਟਾ ਬੱਚਾ ਹੀ ਹੈ ਤ੍ਰੇ ਬੱਚਾ ਹੀ ਰਹੇਗਾ। ਸਨਤ ਕੁਮਾਰ ਦੇ ਮੁਕਾਬਲੇ ਤੇ ਕਈ ਹੋਰ ਬੁਢੇ ਬੁਢੇ ਰਿਸ਼ੀ ਹਨ, ਜੈਸਾ ਕਿ ਮਾਰਕੰਡੇ। ਮਾਰਕੰਡੇ ਨੂੰ ਜੰਮਦਿਆਂ ਹੀ ਪਤਾ ਲਗ ਗਿਆ ਸੀ ਕਿ ਉਸ ਦੀ ਉਮਰ ਥੋੜੀ ਹੈ ਤੇ ਉਹ ਬਚਪਨ ਦੀ ਉਮਰ ਤੋਂ ਵੱਧ ਜੀ ਨਹੀਂ ਸਕਦਾ। ਮਾਰਕੰਡੇ ਦਾ ਪਿਤਾ ਇਸ ਗੱਲ ਉਪਰ ਦੁਖੀ ਸੀ। ਮਾਪਿਆਂ ਦਾ ਦੁਖ ਹਟਾਉਣ ਲਈ ਮਾਰਕੰਡੇ ਨੇ ਭਾਰੀ ਤਪਸਜਾ ਸਾਧੀ ਤੇ ਆਪਣੇ ਪੁਰਸ਼ਾਰਥ ਨਾਲ ਆਪਣੀ ਉਮਰ ਲੰਮੀ ਕਰ ਲਈ, ਏਥੋਂ ਤਕ ਕਿ ਉਸ ਨੂੰ ਚਿਰੰਜੀਵੀ ਸਮਝਿਆ ਜਾਂਦਾ ਹੈ ਤੇ ਹਰ ਸਨਾਤਨੀ ਹਿੰਦੂ ਦੇ ਘਰ ਨਵੇਂ ਜੰਮੇ ਬੱਚੇ ਦਾ ਸੰਸਕਾਰ ਮਾਰਕੰਡੇ ਦੀ ਪੂਜਾ ਤੋਂ ਹੁੰਦਾ ਹੈ ਕਿ ਜੇ ਬੱਚੇ ਦੀ ਉਮਰ ਛੋਟੀ ਵੀ ਹੈ ਤਾਂ ਵੀ ਉਹ ਕਿਸੇ ਮਾਰਕੰਡੇ ਦੀ ਵਿਧਿ ਨਾਲ ਲੰਮੀ ਹੋ ਜਾਵੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਾਰਕੰਡੇ ਰਿਸ਼ੀ ਦਾ ਜ਼ਿਕਰ ਹੈ। ਯਥਾ:—

ਗਹਰੀ ਕਰਿਕੈ ਨੀਵ ਖੁਦਾਈ ਊਪਰਿ ਮੰਡਪ ਛਾਏ ॥
ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ॥

[ਧਨਾਸਰੀ ਨਾਮਦੇਵ ਜੀ

ਇਨ੍ਹਾਂ ਤੁਕਾਂ ਵਿਚ ਦੱਸਿਆ ਹੈ ਕਿ ਮਾਰਕੰਡੇ ਤੋਂ ਹੋਰ ਵੱਡੀ ਉਮਰਾ ਕਿਸਦੀ ਹੈ। ਪਰ ਉਸਨੇ ਅਪਣੇ ਦਿਨ ਇਕ ਛੱਪਰ ਹੇਠ ਗੁਜ਼ਾਰੇ ਸਨ ਤੇ ਫੇਰ ਤਨਜ਼ ਕੀਤੀ ਹੈ ਉਨ੍ਹਾਂ ਆਦਮੀਆਂ ਉਪਰ ਜੋ ਅਪਣੇ ਮਕਾਨਾਂ ਦੀਆਂ ਗਹਿਰੀਆਂ ਨੀਹਾਂ ਖੁਦਵਾਕੇ ਉਪਰ ਮਹਲ ਚੜ੍ਹਵਾ ਰਹੇ ਹਨ, ਪਰ ਕਿਤਨੇ ਕੁ ਦਿਨਾਂ ਦੇ ਜੀਵਨ ਲਈ?

ਮਾਰਕੰਡੇ ਦੀ ਉਮਰਾ ਵੱਡੀ ਹੋ ਗਈ, ਸਾਰੀ ਉਮਰ ਤਪਸਯਾ ਵਿਚ ਗੁਜ਼ਾਰੀ, ਪਰ ਉਸ ਨੂੰ ਜੀਵਨ ਦਾ ਰਸ ਨਾ ਆਇਆ। ਉਸ ਦੀ ਕਠੋਰ ਤਪਸਯਾ ਦੇਖਕੇ ਸਨਤ ਕੁਮਾਰ ਉਸ ਦੇ ਪਾਸ ਜਾਂਦਾ ਹੈ ਤੇ ਉਪਦੇਸ਼ ਕਰਦਾ ਹੈ।

ਨਾਰਦ ਦੀ ਵੀ ਬੜੀ ਵਡੀ ਉਮਰਾ ਹੈ, ਇਹ ਵੀ ਚਿਰਜੀਵੀ ਬੁੱਢਾ ਰਿਸ਼ੀ ਹੈ। ਇਹ ਕਈ ਵਿਦਯਾ ਦਾ ਮਾਲਕ ਹੈ ਪਰ ਆਖ਼ਰ ਸਨਤ ਕੁਮਾਰ ਕੋਲ ਜਾਂਦਾ ਹੈ। ਸ਼ਿਖਿਆ ਲਈ ਉਸਨੂੰ ਕਹਿੰਦਾ ਹੈ:—ਭਗਵਨ! ਮੈਂਨੇ ਬਹੁਤ ਵਿਦਯਾ ਪੜ੍ਹੀਆਂ ਹਨ ਪਰ ਅਸਲੀਅਤ ਦੀ ਸਮਝ ਨਹੀਂ ਪਈ।

ਸਨਤ ਕੁਮਾਰ ਬੁੱਢਿਆਂ ਦਾ ਗੁਰੂ ਹੈ। ਇਹ ਬੱਚੇ ਦੇ ਰੂਪ ਵਿਚ ਵਡਿਆਂ ਵਡਿਆਂ ਨੂੰ ਉਪਦੇਸ਼ ਕਰਦਾ ਹੈ। ਇਸਦੀ ਸ਼ਿਖਿਆ ਉਨ੍ਹਾਂ ਦੀਆਂ ਕਈ ਮੁਸ਼ਕਲਾਂ ਹੱਲ ਕਰ ਦੇਂਦੀ ਹੈ। ਗੁਰੂ ਨਾਨਕ

---

°ਤ੍ਰਿਣ ਧਰਿ ਮੂੰਡ = ਸਿਰ ਤੇ ਤੀਲਿਆਂ ਦਾ ਛੱਪਰ ਧਰਕੇ।

†ਉਸ ਨੇ ਕੀ ਉਪਦੇਸ਼ ਕੀਤਾ? ਇਸ ਵਿਸਥਾਰ ਲਈ ਵੇਖੋ ਹਰਿਵੰਸ਼ ਦਾ ਸਨਤਕੁਮਾਰ ਸੰਵਾਦ ਅਧਯਾਯ।

ਸਾਹਿਬ ਦੀ ਉਮਰ ਵੀ ਸੱਤ ਸਾਲ ਦੀ ਹੀ ਸੀ, ਜਿਸ ਵੇਲੇ ਉਹਨਾਂ ਨੇ ਆਪਣੇ ਉਸਤਾਦ ਨੂੰ ਸਬਕ ਪੜ੍ਹਾਇਆ। ਪੰਡਤ ਵੀ ਪੜ੍ਹ ਗਿਆ। ਮੁੱਲਾਂ ਵੀ ਪੜ੍ਹ ਗਿਆ। ਉਹਨਾਂ ਨੂੰ ਆਪਣੇ ਉਸਤਾਦਾਂ ਵਿਚ ਕੀ ਖ਼ਾਮੀ ਦਿੱਸਦੀ ਸੀ? ਉਹਨਾਂ ਇਕ ਥਾਵੇਂ ਇਹ ਗੱਲ ਦੱਸੀ ਹੈ:–

ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ॥

[ਵਾਰ ਆਸਾ ਮਹਲਾ ੧–੧੧

ਇਹ ਹਿਕਮਤ ਤੇ ਹੁੱਜਤ ਕੀ ਚੀਜ਼ ਹੈ, ਜਿਸ ਕਰਕੇ ਪੜ੍ਹੀ ਵਿਦਯਾ ਨੁਕਸ ਵਾਲੀ ਰਹਿੰਦੀ ਹੈ? ਹਿਕਮਤ ਲਫ਼ਜ਼ ਫ਼ਾਰਸੀ ਸ਼ਾਇਰੀ ਦੇ ਆਮ ਵਰਤਾਰੇ ਦਾ ਹੈ। ਇਕਬਾਲ ਨੇ ਵੀ ਹਿਕਮਤ ਲਫ਼ਜ਼ ਵਰਤਿਆ ਹੈ:–

ਹੱਕ ਅਗਰ ਸੋਜ਼ੇ ਨ ਦਾਰਦ ਹਿਕਮਤ ਅਸਤ।
ਸ਼ਾਇਰੀ ਗਰਦਦ ਚੁ ਸੋਜ਼ ਅਜ਼ ਦਿਲ ਗਰਿਫ਼ਤ।

ਇਸ ਦਾ ਮਤਲਬ ਹੈ ਕਿ ਹਕ਼ੀਕ਼ਤ ਦਾ ਉਹ ਬਿਆਨ ਜਿਸ ਵਿਚ ਸੋਜ਼ (ਦਰਦ) ਨਹੀਂ, ਕੇਵਲ ਹਿਕਮਤ ਹੈ (ਅਸਲੀਅਤ ਨਹੀਂ), ਪ੍ਰੰਤੂ ਸੋਜ਼ (ਦਰਦ) ਜਿਸ ਵੇਲੇ ਦਿਲ ਨਾਲ ਹਕ਼ੀਕ਼ਤ ਨੂੰ ਪਕੜਦਾ ਹੈ ਤਾਂ ਉਹ ਸੋਜ਼ ਹੀ ਕਵਿਤਾ ਬਣ ਜਾਂਦੀ ਹੈ।

ਇਸ ਗੱਲ ਦਾ ਮੰਤਵ ਇਹ ਹੈ ਕਿ ਅਸਲੀਅਤ ਅਕਲ ਦੀਆਂ ਗੱਲਾਂ ਨਾਲ ਪਕੜੀ ਨਹੀਂ ਜਾਂਦੀ। ਸਚਾਈ ਨੂੰ ਗ੍ਰਹਣ ਕਰਨ ਲਈ ਜ਼ਹਿਨੀਅਤ ਬਦਲਣੀ ਪੈਂਦੀ ਹੈ। ਮਨੁੱਖ ਦੇ ਅੰਦਰ ਹੁਨਰ ਦੀ ਤਾਕਤ ਚਾਹੀਦੀ ਹੈ, ਉਹ ਹੁਨਰ, ਜੋ ਦਰਦਿ-ਦਿਲ ਤੋਂ ਪੈਦਾ ਹੋ ਰਿਹਾ ਹੈ, ਜੋ ਜਿਗਰ ਤੋਂ ਉਮਗ ਰਿਹਾ ਹੈ, ਜੋ ਦਿਲ ਤੋਂ ਉਪਜ ਰਿਹਾ ਹੈ, ਜੋ ਹੁਸਨ ਲਈ ਬੇਤਾਬ ਹੋ ਉਠਿਆ ਹੈ, ਜਿਸ ਦੀ ਦਰਦ ਕਲੇਜਾ ਚੀਰ ਰਹੀ ਹੈ ਪਰ ਜਿਸ ਦਾ ਦਾਰੂ ਵੈਦਾਂ ਕੋਲ ਨਹੀਂ:–

ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ ॥

[ਵਾਰ ਮਲਾਰ ਮਹਲਾ ੧–੩

ਜਰਮਨ ਫ਼ਿਲਾਸਫ਼ਰ ਸ਼ੈਲਿੰਗ ਐਸੇ ਹੀ ਹੁਨਰ ਵਲ ਇਸ਼ਾਰਾ

ਕਰ ਰਿਹਾ ਸੀ, ਜਿਸ ਵੇਲੇ ਉਸ ਨੇ ਬੜੇ ਸੰਜੀਦਾ ਲਫਜ਼ਾਂ ਵਿਚ ਇਹ ਆਖਿਆ ਸੀ:—

> The mind does not attain or realise the Absolute either as inteligence or action but as the feeling of the beautiful in Nature and in art.

ਫ਼ਿਲਾਸਫ਼ਰ ਸੱਚ ਦੇ ਮੁਤਲਾਸ਼ੀ ਹਨ, ਪਰ ਸੱਚ ਕੀ ਵਸਤੂ ਹੈ ? ਹਰ ਇਕ ਫ਼ਿਲਾਸਫ਼ਰ ਨੇ ਸੱਚ ਦਾ ਨਕਸ਼ਾ ਵਾਹੁਣ ਦੀ ਕੋਸ਼ਿਸ਼ ਕੀਤੀ ਹੈ। ਹਰ ਇਕ ਦੀ ਤਸਵੀਰ ਵੱਖੋ ਵੱਖਰੀ ਹੈ। ਪਰ ਜੋ ਮੂਰਤ ਗੁਰੂ ਨਾਨਕ ਨੇ ਵਾਹੀ ਉਹ ਨਿਰਾਲੀ ਹੈ। ਉਹ ਉਸ ਸਮੇਂ ਦੀਆਂ ਪਰਵਿਰਤ ਫ਼ਿਲਾਸਫ਼ੀਆਂ ਦੇ ਐਨ ਉਲਟ ਸੀ। ਗੁਰੂ ਨਾਨਕ ਦੇ ਨਜ਼ਦੀਕ ਸੱਚ ਉਹ ਹੈ, ਜਿਸ ਦੇ ਅਸਰ ਹੇਠ ਵਿਗਾਸ ਪੈਦਾ ਹੁੰਦਾ ਹੈ, ਜੋ 'ਚਾਉ' ਦੀ 'ਤੁੰਗ-ਉਛਾਲ' ਦਾ ਸਬੱਬ ਹੁੰਦਾ ਹੈ। ਜੋ ਹਿਰਦੇ ਰੂਪ ਸਾਗਰ ਵਿਚ ਇਸ਼ਕ ਦੀ ਜੁਆਰ ਭਾਟਾ ਉਭਾਰ ਦੇਂਦਾ ਹੈ। ਗੁਰੂ ਨਾਨਕ ਸਾਹਿਬ ਐਸੇ ਅਨੁਭਵ ਕੀਤੇ ਸੱਚ ਦਾ ਬਿਆਨ ਕਰ ਰਹੇ ਹਨ ਜਿਸ ਵੇਲੇ ਕਹਿੰਦੇ ਹਨ:—

> ਮੈ ਮਨਿ ਚਾਉ ਘਣਾ ਸਾਚਿ ਵਿਗਾਸੀ ਰਾਮ ॥
> ਮੋਹੀ ਪ੍ਰੇਮ ਪਿਰੇ ਪ੍ਰਭਿ ਅਬਿਨਾਸੀ ਰਾਮ ॥
>
> [ ਬਿਲਾਵਲ ਮਹਲਾ ੧, ਛੰਤ-੨

ਜੋ ਸੱਚ ਖੇੜੇ ਦੀ ਸ਼ਕਤੀ ਤੋਂ ਵਿਹੂਨ ਹੈ, ਜੋ ਸੱਚ ਪ੍ਰੇਮ ਦੇ ਜਜ਼ਬੇ ਤੋਂ ਪਰੇ ਹੈ, ਜੋ ਸੱਚ 'ਚਾਉ' ਦਾ ਵਲਵਲਾ ਨਹੀਂ ਉਭਾਰ ਸਕਦਾ, ਉਹ ਸੱਚ ਪਰਮਾਰਥਕ ਉੱਨਤੀ ਦੀ ਸ਼ਕਲ ਵਾਲਾ ਨਹੀਂ। 'ਅਸਲੀਅਤ' ਤਾਂ ਵਲਵਲੇ ਦੀ ਤੜਪ ਨਾਲ ਆਪ ਅੱਧ ਪਚੱਧੀ ਬੇਤਾਬ ਹੋ ਉਠਦੀ ਹੈ। ਇਹ ਡਿਉੜੀ ਤੜਪ ਹੀ ਇਸ਼ਕ-ਪੇਚੇ ਦੀ ਵੇਲ ਦਾ ਫੁਲੇਵਾਂ ਹੈ, ਜਿਸ ਦੀਆਂ ਨਾਜ਼ਕ ਕਲਾਈਆਂ ਅੰਦਰ ਅਸਲੀਅਤ ਨਿੱਘੀ ਜੱਫੀ ਦੀ ਛਿਣ ਭਰ ਦੀ ਘੁੱਟਵੀਂ ਗ੍ਰਿਫਤ

ਵਿਚ ਆ ਜਾਂਦੀ ਹੈ। ਏਸ ਤੋਂ ਬਗ਼ੈਰ ਪਦਾਰਥ ਵਿਦਯਾ ਦੀ ਕੋਈ ਮਸਲੇ ਬਾਜ਼ੀ, ਤਰਕ ਸ਼ਾਸਤ੍ਰ ਦਾ ਕੋਈ ਪ੍ਰਮਾਣ; ਮੰਤਕ ਦੀ ਕੋਈ ਹਿਕਮਤ ਕਾਰਗਰ ਨਹੀਂ ਬੈਠਦੀ: ਗੁਰੂ ਬਾਬੇ ਨੇ ਸਪਸ਼ਟ ਕਹਿ ਦਿੱਤਾ ਸੀ:—

ਹਿਕਮਤਿ ਹੁਕਮਿ ਨ ਪਾਇਆ ਜਾਇ ॥
ਕਿਉ ਕਰਿ ਸਾਚਿ ਮਿਲਉ ਮੇਰੀ ਮਾਇ ॥

[ਧਨਾਸਰੀ ਮਹਲਾ ੧—੩

ਗੁਰੂ ਗ੍ਰੰਥ ਸਾਹਿਬ ਵਿਚ ਬਾਰ ਬਾਰ ਇਹ ਪ੍ਰੇਰਣਾ ਹੈ ਕਿ ਇਸ ਹਿਕਮਤ ਦੇ ਤ੍ਰੀਕੇ ਨੂੰ ਛੱਡ ਦਿਓ, ਕਿਹਾ ਹੈ:—

ਸਸਾ ਸਿਆਣਪ ਛਾਡੁ ਇਆਨਾ ॥
ਹਿਕਮਤਿ ਹੁਕਮਿ ਨ ਪ੍ਰਭੁ ਪਤੀਆਨਾ ॥

[ਗਉੜੀ ਬਾਵਨ ਅਖਰੀ ਮ: ੫—੫੦

ਗੁਰੂ ਬਾਬਾ ਨਾ ਹਿਕਮਤ ਨੂੰ ਪਸੰਦ ਕਰਦਾ ਸੀ ਨਾ ਹੁੱਜਤ ਨੂੰ। ਹੁੱਜਤ (ਦਲੀਲ) ਨਾਲ ਜਿਤਨਾ ਆਦਮੀ ਅਗਾਂਹ ਵਧਦਾ ਹੈ ਉਤਨਾ ਹੀ ਉਹ ਮਰਕਜ਼ ਤੋਂ ਦੂਰ ਹੋ ਜਾਂਦਾ ਹੈ, ਜਿਤਨਾ ਉਹ ਮਰਕਜ਼ ਤੋਂ ਦੂਰ ਹੁੰਦਾ ਹੈ ਉਤਨਾ ਹੀ ਉਹ ਨਿਰਮਲਤਾ ਤੋਂ ਪਰੇ ਹੋ ਜਾਂਦਾ ਹੈ, ਮੈਲ ਨਾਲ ਭਰਪੂਰ ਹੋ ਜਾਂਦਾ ਹੈ, ਧੂੜੋ ਧੂੜ ਹੋ ਜਾਂਦਾ ਹੈ। ਇਹ ਇਲਮ ਦੀ ਮੈਲ ਹੈ ਜੋ ਹੁੱਜਤ ਦੀ ਲੇਵੀ ਨਾਲ ਚਿਪਕ ਜਾਂਦੀ ਹੈ; ਬਾਬੇ ਨੇ ਕਿਹਾ;—

ਗੁਰਮਤਿ ਸਾਚੀ ਹੁਜਤਿ ਦੂਰਿ ॥
ਬਹੁਤੁ ਸਿਆਣਪ ਲਾਗੈ ਧੂਰਿ ॥

[ਆਸਾ ਮਹਲਾ ੧—੧੩

ਗੁਰੂ ਬਾਬਾ ਅਕਲ ਦੇ ਖ਼ਿਲਾਫ਼ ਨਹੀਂ ਸੀ, ਪਰ ਉਸ ਨੂੰ ਇਸ ਦੀ ਅਮਲਦਾਰੀ ਦੀ ਸਰਹੱਦ ਦਾ ਪਤਾ ਸੀ। ਹੱਦ ਟਪਕੇ ਬੇਹੱਦ ਵਿਚ ਦਾਖ਼ਲ ਹੋਣ ਲਈ ਕਿਸੇ ਹੋਰ ਉਪਾਇ ਦੀ ਲੋੜ ਸੀ, ਉਨ੍ਹਾਂ ਇਸੇ ਗੱਲ ਦੇ ਇਸ਼ਾਰੇ ਸੁੱਟੇ ਹਨ:—

ਅੰਧੇ ਅਕਲੀ ਬਾਹਰੇ ਮੂਰਖ ਅੰਧ ਗਿਆਨੁ ॥
ਨਾਨਕ ਨਦਰੀ ਬਾਹਰੇ ਕਬਹਿ ਨ ਪਾਵਹਿ ਮਾਨੁ ॥

[ਵਾਰ ਸੂਹੀ ਮਃ ੧-੧੩

ਅਕਲ ਦੀ ਸਰਹਦ ਕਿਹੜੀ ਹੈ ਤੇ ਫੇਰ ਨਦਰ ਦਾ ਖੰਡ ਕਿੱਥੋਂ ਸ਼ੁਰੂ ਹੁੰਦਾ ਹੈ, ਇਹ ਸਵਾਲ ਹਨ ਜੋ ਬਾਬੇ ਨੇ ਪੈਦਾ ਕਰ ਦਿੱਤੇ ਸਨ। ਨਦਰ ਦੇ ਮਸਲੇ ਵਿਚ ਪ੍ਰੇਮ ਕਿਤਨਾ ਕੁ ਕਾਮਯਾਬ ਹੁੰਦਾ ਹੈ, ਇਹ ਇਸੇ ਦੇ ਨਾਲ ਸੰਬੰਧਤ ਪ੍ਰਸ਼ਨ ਹੈ। ਇਹ ਉਹ ਪ੍ਰਸ਼ਨ ਹਨ ਜੋ, ਜਿੰਨਾਂ ਚਿਰ ਪੁੱਛਣਹਾਰੇ ਦੀ ਰੂਹ ਦੀ ਟੁੰਬ ਵਿਚੋਂ ਪੈਦਾ ਨਾ ਹੋਣ, ਉਤਨਾ ਚਿਰ ਉਨ੍ਹਾਂ ਦੀ ਪੂਰੀ ਸਮਝ ਨਹੀਂ ਆ ਸਕਦੀ, ਜੁਆਬਾਂ ਦੀ ਤੇ ਗੱਲ ਹੀ ਵੱਖਰੀ ਹੈ।

ਅਸੀਂ ਜੋ ਗੱਲ ਕਹਿ ਰਹੇ ਹਾਂ ਉਹ ਸ਼ਾਇਦ ਜ਼ਿਆਦਾ ਸਪਸ਼ਟ ਹੋਵੇ, ਹੇਠ ਲਿਖੇ ਇਕ ਉਰਦੂ ਦੇ ਸ਼ੇਅਰ ਤੋਂ, ਜੋ ਕਿ ਸੂਫ਼ੀ ਖਿਆਲ ਦਾ ਹੈ, ਪਰ ਜੋ ਕਿਹਾ ਗਿਆ ਹੈ ਕਿਸੇ ਹਿੰਦ ਫ਼ਕੀਰੀ ਦੀ ਆਜ਼ਾਦੀ ਵਿਚ। ਇਸ ਵਿਚ ਅਕਲ ਦੀ ਸਰਹੱਦ-ਬੰਦੀ ਬੜੀ ਗੂੜ੍ਹੀ ਲੀਕ ਨਾਲ ਉੱਕਰੀ ਗਈ ਹੈ:—

'ਅਕ਼ਲ' ਗੋ ਆਸਤਾਂ° ਸੇ ਦੂਰ ਨਹੀਂ,
ਮਗਰ ਇਸਕੀ ਤਕਦੀਰ ਮੇਂ ਹਜ਼ੂਰ ਨਹੀਂ†।
ਇਲਮ ਮੇਂ ਸਰੂਰ‡ ਹੈ ਲੇਕਿਨ,
ਇਸ ਕੀ ਜੰਨਤ※ ਮੇਂ ਹੂਰ ਨਹੀਂ;

੧.

ਹਿਕਮਤ ਤੇ ਹੁੱਜਤ ਤੋਂ ਅਸੀਂ ਅਰਥ ਫ਼ਿਲਾਸਫ਼ੀ ਤੇ ਮੰਤਕ ਦੇ ਲੈ ਸਕਦੇ ਹਾਂ। ਬਾਬੇ ਦਾ ਕਟਾਖਸ਼ ਏਹੋ ਸੀ ਕਿ ਇਹ ਚੀਜ਼ਾਂ ਅਸਲੀਅਤ ਤੋਂ ਦੂਰ ਖੜਦੀਆਂ ਹਨ। ਹਿਕਮਤ ਤੇ ਹੁੱਜਤ ਨਾਲ ਪੜ੍ਹਾਈ ਤਾਂ ਭਾਵੇਂ ਮੁਕੰਮਲ ਹੋ ਜਾਏ ਪਰ ਅਸਲੀ ਭੇਦ ਇਸ ਨਾਲ

°ਦਹਲੀਜ਼। †ਹਜ਼ੂਰੀ ਦਰਸ਼ਨ, ਨਦਰ। ‡ਨਸ਼ਾ। ※ਬਹਿਸ਼ਤ।

ਖੁਲ੍ਹਦਾ ਨਹੀਂ।

ਪੜ੍ਹਿਐ ਨਾਹੀ, ਭੇਦੁ ਬੁਝਿਐ ਪਾਵਣਾ ॥

[ਵਾਰ ਮਾਝ ਮ: ੧-੨੧

ਹਿਕਮਤ ਦੀ ਪੜ੍ਹਾਈ ਨਾਲ ਭੇਦ ਨਹੀਂ ਖੁੱਲ੍ਹਦਾ; ਬੁੱਝਣ ਨਾਲ ਭੇਦ ਦੀ ਪ੍ਰਪਤੀ ਹੁੰਦੀ ਹੈ। ਇਹ ਬੁੱਝਣਾ ਕੀ ਹੈ ? ਇਹ ਫੇਰ ਇਕ ਪੇਚੀਦਾ ਸੁਆਲ ਹੈ। ਪਰ ਇਤਨੀ ਗੱਲ ਸਹੀ ਹੁੰਦੀ ਹੈ ਕਿ ਬੁੱਝਣਾ ਦਿਮਾਗ਼ ਦੀ ਚੀਜ਼ ਨਹੀਂ, ਕੋਈ 'ਦਿਲ' ਦੀ ਸ਼ੈ ਹੈ। ਭਗਤ ਕਬੀਰ ਨੇ ਏਸੇ ਕਰਕੇ ਕਿਹਾ ਸੀ:-

ਪਢੇ ਗੁਨੇ ਨਾਹੀ ਕਛੁ ਬਉਰੇ ਜਉ ਦਿਲ ਮਹਿ ਖਬਰਿ ਨ ਹੋਈ ॥

[ਆਸਾ ਕਬੀਰ ਜੀ-੨੯

ਇਹ 'ਦਿਲ ਦੀ ਖ਼ਬਰ' ਕੀ ਗੱਲ ਹੈ ? ਸਾਰੀ ਵਿਦਿਆ ਦਾ ਭੇਦ ਇਸ 'ਦਿਲ ਦੀ ਖ਼ਬਰ' ਵਿਚ ਲੁਕਿਆ ਖੜਾ ਹੈ। ਇਲਮ ਦੇ ਸਾਰੇ ਅੱਖਰ ਏਸ ਭੇਦ ਨੂੰ ਲੁਕਾ ਕੇ ਖੜੋਤੇ ਹੋਏ ਹਨ । ਲੋਕ ਸਿਰਫ ਅੱਖਰ ਪੜ੍ਹਦੇ ਹਨ, ਇਨਾਂ ਦੀ ਲੁਕਵੀਂ ਰਮਜ਼ ਦੀ ਕੋਈ ਪੜਤਾਲ ਨਹੀਂ ਕਰਦਾ। ਗੁਰੂ ਬਾਬੇ ਨੇ ਆਖਿਆ:-

ਅਖਰ ਕਾ ਭੇਉ ਨ ਲਹੰਤਿ ॥

[ਵਾਰ ਸਾਰੰਗ ਮਹਲਾ ੧-੨੨

ਜੋ ਅੱਖਰ ਦਾ ਭੇਦ ਲੈਣ ਵਾਲੇ ਹਨ, ਉਹੋ ਹੀ ਇਸਦਾ ਤਾਤ-ਪਰਜ ਸਮਝ ਸਕਦੇ ਹਨ, ਉਹਨਾਂ ਨੂੰ ਪਤਾ ਲੱਗ ਜਾਂਦਾ ਹੈ ਕਿ ਹਰਫ਼ਾਂ ਦੇ ਹੇਠ 'ਦਿਲ ਦੀ ਖ਼ਬਰ' ਦਾ ਕੀ ਮਸਾਲਾ ਪਿਆ ਹੈ। ਅਜੇ ਥੋੜਾ ਹੀ ਚਿਰ ਹੋਇਆ ਹੈ ਕਿ ਫਾਰਸੀ ਵਿਚ ਕਿਸੇ ਨੇ ਕਿਹਾ ਸੀ:-

ਹਰ ਮਾਇਨੀ ਏ ਪੇਚੀਦਾ ਦਰ ਹਰਫ਼ ਨਮੀਂ ਗੁੰਜਦ,
ਯਕ ਲਹਜ਼ਾ ਬਦਿਲ ਸ਼ੌ ਬਾਇਦ ਕਿ ਤੋ ਦਰ ਯਾਬੀ ॥

ਇਸ ਦਾ ਮਤਲਬ ਇਹ ਹੈ ਕਿ ਮਾਇਨੇ ਬਹੁਤ ਡੂੰਘੇ (ਪੇਚੀਦਾ ਹਨ), ਹਰਫ਼ਾਂ ਵਿਚ ਉਹ ਸਮਾ ਨਹੀਂ ਸਕਦੇ । ਤੂੰ ਇਕ

ਲਹਜੇ ਲਈ 'ਦਿਲ' ਬਣ ਜਾਹ ਕਿ ਸ਼ਾਇਦ ਤੈਨੂੰ ਅਰਥਾਂ ਦੀ ਪ੍ਰਾਪਤੀ ਹੋ ਜਾਏ। ਗੁਰੂ ਬਾਬੇ ਨੂੰ ਏਹੋ ਸ਼ਿਕਾਇਤ ਆਪ ਨੂੰ ਅੱਖਰ ਪੜ੍ਹਾਉਣ ਵਾਲੇ ਪੰਡਤ ਤੇ ਮੁੱਲਾਂ ਉਪਰ ਸੀ ਕਿ:—

ਅਖਰ ਕਾ ਭੇਉ ਨ ਲਹੰਤਿ ॥ [ਵਾਰ ਸਾਰੰਗ ਮਃ ੧—੨੨

ਪੜ੍ਹਨਾ ਗੁਣਨਾ ਤਦੇ ਸਾਰਥਕ ਹੈ ਜੇ ਅੱਖਰ ਦਾ ਭੇਦ ਖੁੱਲ੍ਹ ਜਾਏ। ਅੱਖਰ ਦਾ ਭੇਦ ਤਦੇ ਖੁੱਲ੍ਹਦਾ ਹੈ ਜੇ 'ਦਿਲ ਦੀ ਖ਼ਬਰ' ਇਨ੍ਹਾਂ ਦੀਬਦੌਲਤ ਹੋ ਜਾਏ : ਪਰ 'ਇਹ ਦਿਲ ਦੀ ਖ਼ਬਰ' ਅੰਦਰ ਦਾ ਵਲਵਲਾ ਹੈ, ਜਿਸ ਦੀ ਗੰਮਤਾ ਅਕਲ ਦੀ ਸਰਹੱਦ ਤੋਂ ਅਗਾਂਹ ਸ਼ੁਰੂ ਹੁੰਦੀ ਹੈ। ਸ੍ਰੀ ਮਾਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਇਹ ਗੱਲ ਬੜੇ ਲਰਖੇਜ਼ ਲਫ਼ਜ਼ਾਂ ਵਿਚ ਕਹੀ ਹੈ:—

ਬੈਠ ਦੇ ਗਿਆਨੀ ਬੁੱਧੀ ਮੰਦਲੇ ਦੀ ਕੈਦ ਵਿਚ,
'ਵਲਵਲੇ ਦੇ ਦੇਸ਼' ਸਾਰੀਆਂ ਲਗੀ ਗਈਆਂ ਯਾਰੀਆਂ।
[ਬਿਜਲੀਆਂ ਦੇ ਹਾਰ

ਪੰਡਤਾਂ ਤੇ ਮੌਲਾਣਿਆਂ ਦਾ ਇਲਮ ਇਕ ਜ਼ੁਬਾਨੀ ਇਲਮ ਸੀ। ਜ਼ੁਬਾਨ ਦਾ ਦਿਲ ਨਾਲ ਕੋਈ ਤਅੱਲਕ ਨਹੀਂ ਸੀ, ਪਰ ਬਾਬਾ ਦਿਲ ਅਤੇ ਜ਼ੁਬਾਨ ਦੀ ਏਕਤਾ ਮੰਗਦਾ ਸੀ। ਇਹ ਦਿਲ ਅਤੇ ਜ਼ੁਬਾਨ ਦੀ ਏਕਤਾ ਕੀ ਚੀਜ਼ ਹੈ ? ਭਾਈ ਨੰਦ ਲਾਲ ਜੀ ਨੇ ਕਿਹਾ:—

ਹਮ ਬਦਿਲ ਯਾਦੇ ਖ਼ੁਦਾ, ਹਮ ਬਰ ਜ਼ੁਬਾਂ,
ਈਂ ਜ਼ੁਬਾਨਸ਼ ਦਿਲ ਸ਼ੁਦਾ ਦਿਲ ਸ਼ੁਦ ਜ਼ੁਬਾਂ।
[ਜ਼ਿੰਦਗੀ ਨਾਮਾ

ਰੱਬ ਦੀ ਯਾਦ ਮੇਰੇ ਦਿਲ ਵਿਚ ਵੀ ਹੈ ਤੇ ਮੇਰੀ ਜ਼ੁਬਾਨ ਉਪਰ ਵੀ। ਏਸ ਯਾਦ ਦੀ ਤੀਬਰਤਾ ਵਿਚ ਹੀ ਮੇਰਾ ਦਿਲ ਜ਼ੁਬਾਨ ਬਣ ਗਈ ਹੈ ਤੇ ਜ਼ੁਬਾਨ ਦਿਲ ਬਣ ਗਿਆ ਹੈ।

ਇਹ ਕਿਹੜਾ ਇਲਮ ਹੈ ਜਿਸ ਨਾਲ ਇਹ ਹਾਲਤ ਪੈਦਾ ਹੋ

ਜਾਂਦੀ ਹੈ। ਗੁਰੂ ਬਾਬੇ ਨੇ ਕੋਈ ਲੁਕਾਉ ਨਹੀਂ ਰੱਖਿਆ। ਅਸੀਂ ਪਿਛੇ ਕਹਿ ਆਏ ਹਾਂ, ਬਾਬਾ ਅਕਲ ਅਤੇ ਪੜ੍ਹਾਈ ਦੇ ਬਰਖ਼ਿਲਾਫ਼ ਨਹੀਂ ਸੀ। ਉਹ ਸਿਰਫ਼ ਏਸ ਦੀ ਕਮਜ਼ੋਰੀ ਦਾ ਵਾਕਿਫ਼ ਸੀ। ਉਸ ਦਾ ਇਸ਼ਾਰਾ ਸੀ ਕਿ ਪੋਥੀਆਂ ਤੋਂ ਪੈਦਾ ਕੀਤੀ 'ਸਮਝ' ਨੂੰ ਕਿਸ ਤਰ੍ਹਾਂ ਮੁਕੰਮਲ ਕਰਨਾ ਹੈ 'ਬੂਝ' ਨਾਲ। ਬਾਬੇ ਦਾ ਖਿਆਲ ਸੀ ਕਿ ਪੋਥੀਆਂ ਤੋਂ ਪੈਦਾ ਹੋਈ 'ਸਮਝ' ਬੇ ਨੂਰ ਹੈ, ਇਸ ਵਿਚ ਰੋਸ਼ਨੀ ਨਹੀਂ। ਇਹ ਸਮਝ ਤੇਲ ਵਾਕੁਣ ਹੈ, ਜੋ ਦੀਵੇ ਵਿਚ ਪੈ ਸਕਦੀ ਹੈ। ਬਗ਼ੈਰ ਏਸ ਤੇਲ ਦੇ ਦੀਵਾ ਜਲ ਨਹੀਂ ਸਕਦਾ? ਜੇ ਇਹ ਤੇਲ ਕੋਲ ਹੋਵੇ ਤੇ ਵੱਟੀ ਵੀ ਹੋਵੇ ਤੇ ਉਹ ਵੱਟੀ 'ਭਉ' ਦੀ ਹੋਵੇ ਤਾਂ ਇਹ ਦੀਵਾ ਜਗ ਸਕਦਾ ਹੈ, ਬਸ਼ਰਤੇ ਕਿ ਜਗਾਉਣ ਲਈ ਅੱਗ ਹੋਵੇ। ਇਹ ਬੂਝ ਦੀ ਅੱਗ ਹੈ, ਜਿਸ ਨਾਲ ਸਮਝ ਦਾ ਦੀਵਾ ਬਲ ਉਠਦਾ ਹੈ। ਦੇਖੋ ਬਾਬੇ ਦੇ ਲਫ਼ਜ਼ ਕੀ ਹਨ:

> ਬਿਨੁ ਤੇਲ ਦੀਵਾ ਕਿਉ ਜਲੈ ॥੧॥ ਰਹਾਉ॥ ਪੋਥੀ ਪੁਰਾਣ ਕਮਾਈਐ ॥ ਭਉ ਵਟੀ ਇਤੁ ਤਨਿ ਪਾਈਐ ॥ ਸਚੁ ਬੂਝਣੁ ਆਣਿ ਜਲਾਈਐ ॥੨॥ ਇਹੁ ਤੇਲੁ ਦੀਵਾ ਇਉ ਜਲੈ ॥ ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ ਰਹਾਉ ॥
>
> [ਸਿਰੀ ਰਾਗ ਮਹਲਾ ੧–੩੩

ਇਹ ਸਮਝ ਤੇ ਬੂਝ ਦਾ ਮੇਲਾ ਹੈ, ਇਹ ਦੀਵੇ ਦੀ ਲਾਟ ਹੈ ਇਸੇ ਦਾ ਨਾਮ 'ਸੁਰਤ' ਹੈ, ਇਹ ਸੂਝ ਅਤੇ ਬੂਝ ਦੇ ਸੰਜੋਗ ਤੋਂ ਉਪਜਦੀ ਹੈ:—

> ਬੂਝਨੁ ਸੁਰਤਿ ਸੰਜੋਗ ॥
>
> [ਚਉਬੋਲੇ ਮ: ੫–੨

ਏਹੋ ਸੁਰਤਿ ਦਾ ਮਾਰਗ ਹੈ, ਇਹ ਗੁਰੂ ਬਾਬੇ ਦਾ ਸਿਖਾਇਆ ਰਸਤਾ ਹੈ, ਜੋ ਗ੍ਰਿਹਸਥੀ ਤੇ ਸਾਧੂ ਲਈ ਇਕੋ ਜਿਹਾ ਫਲਦਾਇਕ ਹੈ। ਇਸ ਮਾਰਗ ਵਿਚ ਦੁਨਿਆਵੀ ਇਲਮ ਦੀ ਸਮਝ ਵੀ ਨੂਰੋ ਨੂਰ ਹੋ ਜਾਂਦੀ ਹੈ। ਉਹ ਬੂਝ ਦੀ ਅੱਗ ਨਾਲ ਜਲ ਉਠਦੀ ਹੈ। ਏਸ

ਸੁਰਤਿ ਦੇ ਮਾਰਗ ਵਿਚ ਸੰਸਾਰਕ ਵਿਸ਼ਿਆਂ ਵਿਚ ਲੱਗੀ ਨਜ਼ਰ ਉਲਟ ਕੇ ਸੱਚੇ ਗਯਾਨ ਦੇ ਪ੍ਰਕਾਸ਼ ਵਾਲੀ ਹੋ ਜਾਂਦੀ ਹੈ:—

ਸੁਰਤੀ ਕੈ ਮਾਰਗਿ ਚਲਿਕੈ ਉਲਟੀ ਨਦਰਿ ਪ੍ਰਗਾਸੀ ॥
ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ ਕਉਨੁ ਗਿਰਹੀ ਕਉਨੁ ਉਦਾਸੀ ॥ [ਪ੍ਰਭਾਤੀ ਮਹਲਾ ੧-੮

੮.

ਸਨਤ ਕੁਮਾਰ ਨੇ ਨਾਰਦ ਨੂੰ ਸੱਚ ਬਾਬਤ ਉਪਦੇਸ਼ ਦਿਤਾ* ਤੇ ਦੱਸਿਆ ਕਿ ਸੱਚ ਕੀ ਵਸਤੂ ਹੈ, ਪਰ ਜੋ ਕੁਛ ਗੁਰੂ ਨਾਨਕ ਸਾਹਿਬ ਦਾ ਖਿਆਲ ਸਚ ਬਾਬਤ ਸੀ, ਉਹ ਸਿੱਧਾ ਅਨੁਭਵ ਵਿਚ ਆ ਜਾਣ ਵਾਲਾ ਤਜਰਬਾ ਸੀ।

ਸੱਚ ਨੂੰ ਤੁਸੀਂ ਤਦੇ ਪਛਾਣ ਸਕਦੇ ਹੋ ਜੇ ਸੱਚ ਦਾ ਅਸਰ ਤੁਸੀਂ ਆਪਣੇ ਤੇ ਮਹਿਸੂਸ ਕਰੋ। ਕਿਸ ਤਰ੍ਹਾਂ ? ਜਿਸ ਤਰ੍ਹਾਂ ਕਮਲ ਦਾ ਫੁਲ। ਕਮਲ ਨੂੰ ਪਤਾ ਲੱਗ ਜਾਂਦਾ ਹੈ ਕਿ ਹਨੇਰਾ ਹਟ ਗਿਆ ਹੈ, ਉਸ ਨੂੰ ਪਤਾ ਲੱਗ ਜਾਂਦਾ ਹੈ ਕਿ ਸੂਰਜ ਦੀ ਕਿਰਨ ਹੇਠਾਂ ਨੂੰ ਪਲਮ ਗਈ ਹੈ। ਕਮਲ ਦੀਆਂ ਤੇ ਕੋਈ ਅਖਾਂ ਨਹੀਂ, ਜਿਸ ਨਾਲ ਉਹ ਸੂਰਜ ਦੇਖ ਸਕੇ, ਫੇਰ ਉਸ ਨੂੰ ਪਤਾ ਕਿਵੇਂ ਲਗਦਾ ਹੈ ਕਿ ਸੂਰਜ ਨਿਕਲ ਆਇਆ ਹੈ ? ਕਮਲ ਦਾ ਖਿੜ ਪੈਣਾ ਹੀ ਉਸ ਲਈ ਸੂਰਜ ਦੀ ਹੋਂਦ ਦਾ ਸਬੂਤ ਹੈ। ਬੇਸ਼ਕ ਕਮਲ ਦੀਆਂ ਅਖਾਂ ਨਹੀਂ, ਪਰ ਕੀ ਅਖਾਂ ਨਾਲ ਅਸਲੀਅਤ ਦਿੱਸ ਸਕਦੀ ਹੈ ? ਕੀ ?

ਨੈਣੀ ਮੇਰੇ ਪਿਆਰਿਆ ਨੈਣੀ ਮੇਰੇ ਗੋਵਿਦਾ
ਕਿਨੈ ਹਰਿ ਪ੍ਰਭੁ ਡਿਠੜਾ ਨੈਣੀ ਜੀਉ ॥
[ਗਉੜੀ ਮਃ ੪-੨੯

ਕਮਲ ਦਾ ਖਿੜਨਾ ਹੀ ਏਸ ਗੱਲ ਦਾ ਅਹਿਸਾਸ ਰਖਦਾ

---

*ਵਿਸਤਾਰ ਲਈ ਵੇਖੋ ਛਾਂਦੋਗ ਉਪਨਿਸ਼ਦ-੭।

ਹੈ ਕਿ ਸੂਰਜ ਦੀ ਹੋਂਦ ਮੌਜੂਦ ਹੈ। ਇਹ ਖਿੜਾਉ ਹੀ ਦਰਸ਼ਨ ਦੀ ਅੱਖ ਹੈ! ਗੁਰੂ ਬਾਬੇ ਨੇ ਕਿਹਾ:-

ਪਸਰੀ ਕਿਰਣਿ ਰਸਿ ਕਮਲ ਬਿਗਾਸੇ
ਸਸਿ ਘਰਿ ਸੂਰੁ ਸਮਾਇਆ ॥
(ਪ੍ਰਭਾਤੀ ਮਹਲਾ ੧-੧੫

ਮਨੁਖ ਦੇ ਹਿਰਦੇ ਵਿਚ ਵੀ ਕਮਲ ਹੈ। ਉਹ ਵੀ ਚੜ੍ਹਦੇ ਸੂਰਜ ਨਾਲ ਖਿੜ ਪੈਂਦਾ ਹੈ। ਹਿਰਦੇ ਕਮਲ ਨੂੰ ਵੀ ਕਿਸੇ ਖਿੜਨ ਤੋਂ ਹੀ ਆਸਤਕਤਾ ਦੀ ਹੋਂਦ ਦਾ ਪਤਾ ਲੱਗ ਜਾਂਦਾ ਹੈ। ਫਰਾਂਸ ਦੇ ਫ਼ਿਲਾਸਫ਼ਰ ਰੋਸ਼ੋ ਦਾ ਏਹੋ ਤਜਰਬਾ ਸੀ। ਵੇਖੋ ਉਹ ਕੀ ਕਹਿੰਦਾ ਹੈ:-

Sometimes in the privacy of my study, with my hands pressed tight over my eyes or in the darkness of the night, I am of opinion that there is no God But look yonder: the rising of the sun, as it scatters the mist that covers the earth and lays bare the wonderous glittery scene of Nature, dispenses at the same moment all clouds from my soul. I find my faith again, and my God, and my belief in Him. I admire and adore Him, and I prostrate myself in his presence.

ਇਸਦਾ ਮਤਲਬ ਇਹ ਹੈ:-

ਕਦੇ ਕਦੇ ਮੈਨੂੰ ਆਪਣੀ ਇਕਾਂਤ ਵਿਚ ਬੈਠਿਆਂ, ਜਦ ਮੈਂ ਆਪਣੇ ਹੱਥਾਂ ਨਾਲ ਆਪਣੀਆਂ ਅੱਖਾਂ ਨੂੰ ਮੀਟ ਦਬਾਂਦਾ ਹਾਂ ਯਾ ਰਾਤ ਦੇ ਅਨ੍ਹੇਰੇ ਵਿਚ ਬੈਠਿਆਂ, ਮੇਰਾ ਖਿਆਲ ਬਣ ਜਾਂਦਾ ਹੈ ਕਿ ਰੱਬ ਹੈ ਹੀ ਨਹੀਂ। ਪਰ ਔਹ ਤੱਕੋ ਚੜ੍ਹਦੇ ਸੂਰਜ ਨੂੰ, ਜਦ ਕਿ ਓਹ

ਧਰਤੀ ਨੂੰ ਛਾਹ ਰਹੀ ਧੁੰਦ ਨੂੰ ਤੋੜਦਾ ਤੇ ਫ੍ਰਕ੍ਰਿਤ ਕਰਨ ਵਾਲੇ ਚਮਕਦੇ ਕੁਦਰਤੀ ਨਜ਼ਾਰਿਆਂ ਨੂੰ ਉਘਾੜਦਾ ਹੈ, ਉਸੇ ਛਿਨ ਮੇਰੀ ਆਤਮਾਂ ਤੇ ਛਾਏ ਸਾਰੇ ਬਦਲਾਂ ਨੂੰ ਵੀ ਉਹ ਲੋਪ ਕਰ ਦੇਂਦਾ ਹੈ, ਮੈਨੂੰ ਫੇਰ ਮੇਰਾ ਵਿਸ਼੍ਵਾਸ਼, ਮੇਰਾ ਰਬ ਤੇ ਉਸ ਵਿਚ ਮੇਰਾ ਸਿਦਕ ਮੈਨੂੰ ਮਿਲ ਜਾਂਦਾ ਹੈ। ਮੈਂ ਉਸ ਦੀ ਸਿਫਤ ਸਲਾਹ ਕਰਦਾ ਤੇ ਆਪਣੇ ਆਪ ਨੂੰ ਉਸ ਦੀ ਹਜ਼ੂਰੀ ਵਿਚ ਅਨੁਭਵ ਕਰਦਾ ਹਾਂ।

ਰੋਸ਼ੋ ਦਾ ਇਹ ਈਮਾਨ ਗੁਰੂ ਨਾਨਕ ਸਾਹਿਬ ਦੀ 'ਪਸਰੀ ਕਿਰਣ' ਦੀ ਕਿਸਮ ਦਾ ਆਸਤਕਵਾਦ ਹੈ। ਏਸ ਆਸਤਕਤਾ ਵਿਚ 'ਹੋਂਦ' ਦਾ ਸਬੂਤ ਉਸਦੇ ਵਿਗਾਸ ਜਨਕ ਪ੍ਰਭਾਉ ਵਿਚ ਹੈ। ਰਬ ਵਿਗਾਸ ਜਨਕ ਹੈ। ਵਿਗਾਸ ਦਾ ਮਹਿਸੂਸ ਕਰਨਾ ਏਹੋ ਹੀ ਉਸ ਦਾ ਪ੍ਰਤੱਖ ਦਰਸ਼ਨ ਹੈ।

੯.

ਪਰ ਗੁਰੂ ਨਾਨਕ ਸਾਹਿਬ ਦੀਆਂ ਗੱਲਾਂ ਨੂੰ ਸਮਝਣਾ ਖਰਾ ਕਠਨ ਹੈ। ਉਨ੍ਹਾਂ ਦੇ ਬਚਨ ਤਿੰਨ ਕਿਸਮ ਦੇ ਸਨ। ਉਹ ਪਰਮਾਰਥਕ ਸਤਿ ਦੀਆਂ ਗੱਲਾਂ ਕਰਦੇ ਸਨ ਜੋ ਉਨ੍ਹਾਂ ਅਸੂਲਾਂ ਉਪਰ ਨਿਰਭਰ ਹਨ ਜੋ ਅਕਾਲ ਅਤੇ ਅਨੰਤ ਹਨ। ਪਰ ਇਹ ਅਸੂਲੀ ਗੱਲਾਂ ਉਸ ਵਾਂਗ ਸਿਧ ਅਵਸਥਾ ਦਾ ਝਲਕਾਰਾ ਹੁੰਦੀਆਂ ਹਨ ਜੋ ਕਿਸੇ ਚੀਜ਼ ਨੂੰ ਸਾਬਤ ਕਰਨ ਲਈ ਦਲੀਲ ਦੀ ਮੁਥਾਜ ਨਹੀਂ ਹੁੰਦੀ। 'ਅਸਲੀਅਤ' ਉਨ੍ਹਾਂ ਦੇ ਬਚਨਾਂ ਦਾ ਪੋਸ਼ਾਕਾ ਪਹਿਨਕੇ ਜ਼ਾਹਿਰ ਹੋ ਜਾਂਦੀ ਸੀ, ਜਿਸ ਵੇਲੇ ਉਹ ਕਹਿੰਦੇ ਸਨ:—

ਬੇਦ ਕਤੇਬ ਸੰਸਾਰ ਹਭਾਹੂ ਬਾਹਰਾ ॥
ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥

[ਆਸਾ ਮਹਲਾ ੫—੧੦੫

ਉਸ ਵੇਲੇ ਇਹ ਕਥਨੀ ਹੀ ਲਿਬਾਸ ਬਣ ਜਾਂਦੀ ਸੀ, ਉਸ ਨਿਰਾਕਾਰ ਹਸਤੀ ਦੇ ਸਾਕਾਰ ਦਰਸ਼ਨ ਦੇ ਵਜੂਦ ਦਾ। ਇਹੋ

ਦਰਸ਼ਨ ਸ਼ਬਦ ਦੀ ਕਰਾਮਾਤ ਹੈ। ਇਹ ਸ਼ਬਦ ਜਿਸ ਵੇਲੇ ਵੇਦਨਾ ਭਰਪੂਰ ਆਮਤਕ ਰਸ ਵਿਚੋਂ ਉੱਭਰਦਾ ਹੈ ਤਾਂ ਇਸ ਦਾ ਅਸਰ ਅਜੀਬ ਹੁੰਦਾ ਹੈ। ਰੂਪ ਰੰਗ ਆਕਾਰ ਦਾ ਇਕ ਪੁਰਨੂਰ ਜਾਮਾ ਰਚਿਆ ਜਾਂਦਾ ਹੈ, ਜਿਸ ਵਿਚੋਂ ਅਸਲੀਅਤ ਦੇ ਪ੍ਰਤੱਖ ਦਰਸ਼ਨ ਦਾ ਜਲਵਾ ਝਲਕਦਾ ਹੈ। ਐਸੀਆਂ ਪਰਮਾਰਥਕ ਪਰਦਰਸ਼ਕ ਬਾਤਾਂ ਤਾਂ ਉਨ੍ਹਾਂ ਦੀਆਂ ਇਕ ਕਿਸਮ ਦੀਆਂ ਗੱਲਾਂ ਸਨ। ਦੂਜੀਆਂ ਉਹ ਗੱਲਾਂ ਹੁੰਦੀਆਂ ਹਨ ਜੋ ਭਵਿਸ਼ ਦੀ ਗੁਹਜ ਬਾਣੀ ਹੁੰਦੀ ਸੀ, ਜੋ ਵਿਸ ਰਹੀ ਡੋਡੀ ਦੀ ਨੁਹਾਰ ਤੋਂ ਖਿੜਨ ਵਾਲੇ ਸ਼ਗੂਫੇ ਦਾ ਹੁਲੀਆ ਕਹਿ ਉਠਦੀ ਸੀ। ਇਸ ਦੀ ਮਿਸਾਲ ਇਹ ਹੈ:—

> ਰਯਤਿ ਰਾਜੇ ਕਹਾ ਸਬਾਏ ਦੁਹੁ ਅੰਤਰਿ ਸੋ ਜਾਸੀ ॥
> ਕਹਤ ਨਾਨਕੁ ਗੁਰ ਸਚੇ ਕੀ ਪਉੜੀ ਰਹਸੀ ਅਲਖ ਨਿਵਾਸੀ ॥
>
> [ਮਾਰੂ ਕਾਫੀ ਮਹਲਾ ੧-੧੧

ਰਯਤ ਤੇ ਰਾਜੇ ਦਾ ਜੋ ਫਰਕ ਹੈ, ਉਸ ਫਰਕ ਦੇ ਮਿਟ ਜਾਣ ਦੀ ਇਹ ਭਵਿੱਸ਼ ਬਾਣੀ ਹੈ।

ਉਨ੍ਹਾਂ ਦੀ ਤੀਸਰੀ ਗੱਲ ਪ੍ਰਚਲਿਤ ਫਿਲਾਸਫੀਆਂ ਤੇ ਵਰਤਮਾਨ ਸੰਸਥਾਵਾਂ ਨੂੰ ਆਪਣੀ ਸਮਝ ਵਿਚ ਲੈਕੇ ਉਨ੍ਹਾਂ ਉਪਰ ਆਪਣੀ ਮੌਲਕਤਾ (Originality) ਦਾ ਚਮਤਕਾਰ ਹੁੰਦਾ ਸੀ। ਏਸੇ ਸਿਲਸਿਲੇ ਵਿਚ ਉਨ੍ਹਾਂ ਸੱਚ ਦੀ ਵਿਆਖਿਆ ਕੀਤੀ ਹੈ। ਸੱਚ ਦਾ ਇਕ ਪਹਿਲੂ ਤਾਂ ਵਿਗਾਸ ਹੈ, ਜੋ ਮਨੁੱਖ ਦੇ ਅਨੁਭਵ ਅੰਦਰ ਖੇੜੇ ਦੇ ਰੂਪ ਵਿਚ ਆਪਣੀ ਪ੍ਰਤੀਤੀ ਕਰਾਉਂਦਾ ਹੈ। ਉਸਦਾ ਦੂਜਾ ਪਾਸਾ ਵੀ ਹੈ, ਜੋ ਬਹੁਤ ਵਿਲਖਣ ਹੈ। ਸਨਤ ਕੁਮਾਰ ਨੇ, ਜੋ ਸੱਚ ਦਾ ਉਪਦੇਸ਼ ਨਾਰਦ ਨੂੰ ਕੀਤਾ, ਉਹ ਠੀਕ ਸੀ ਪਰ ਉਥੇ ਇਕ ਕਸਰ ਸੀ। ਸਨਤ ਕੁਮਾਰ ਆਪਣੀ ਛੋਟੀ ਉਮਰ ਵਿਚ ਖ਼ੁਸ਼ ਸੀ, ਪਰਮ ਆਨੰਦ ਸੀ; ਪਰ ਇਸਦੀ ਪਕੜ ਉਸ ਨੂੰ ਬਹੁਤ ਸੀ। ਉਸ ਦਾ ਇਹੋ ਹੀ ਦਿਲ ਸੀ ਕਿ ਕਿਸੇ ਤਰ੍ਹਾਂ ਮੈਂ ਹਮੇਸ਼ ਐਸਾ ਹੀ ਰਹਾਂ। ਉਹ ਆਪਣੇ ਤਨ ਤੋਂ ਪਰੇ ਨਹੀਂ ਸੀ ਹੋ ਸਕਦਾ। ਮਨ ਨੂੰ ਸੁਤੰਤ੍ਰ

ਕਰਕੇ ਤਨ ਤੋਂ ਵੱਖਰਾ ਅਨੁਭਵ ਕਰਨ ਵਿਚ ਉਸਦਾ ਦਿਲ ਸੰਕੁਚਦਾ ਸੀ। ਤਨ ਦੀ ਪਕੜ ਮਨ ਨੂੰ ਆਪਣੀ ਸੁਤੰਤਰਤਾ ਦਾ ਸੁਆਦ ਨਹੀਂ ਚੱਖਣ ਦੇਂਦੀ। ਏਸੇ ਕਰਕੇ ਉਨ੍ਹਾਂ ਸਾਰਿਆਂ ਬਾਬਤ, ਜੋ ਬੜੇ ਉੱਚੇ ਹੋਏ ਹਨ, ਪਰ ਤਨ ਦੀਆਂ ਲੰਮੀਆਂ ਉਮਰਾਂ ਦੇ ਬੰਧਨ ਵਿਚ ਬੱਝੇ ਰਹੇ ਹਨ, ਕਿਹਾ ਹੈ:—

ਸਨਕਾਦਿਕ ਨਾਰਦ ਮੁਨਿ ਸੇਖਾ ॥
ਤਿਨ ਭੀ ਤਨ ਮਹਿ ਮਨੁ ਨਹੀ ਪੇਖਾ ॥ ੩ ॥
ਇਸੁ ਮਨ ਕਉ ਕੋਈ ਖੋਜਹੁ ਭਾਈ ॥
ਤਨ ਛੂਟੇ ਮਨੁ ਕਹਾ ਸਮਾਈ ॥ ੪ ॥

[ਗਉੜੀ ਕਬੀਰ ਜੀ, ਅਸਟ:—੧

ਸੱਚ ਦਾ ਤੇ ਸੁਤੰਤ੍ਰਤਾ ਦਾ ਸੰਬੰਧ ਹੈ। ਕਿਤਾਬ ਮੁਕੱਦਸ ਵਿਚ ਕਿਹਾ ਹੈ:—

Ye shall know the truth and the truth shall make you free.

ਸਨਤ ਕੁਮਾਰ ਦਾ ਸੱਚ, ਅਸਲ ਵਿਚ, ਤਨ ਤੋਂ ਉੱਚਾ ਉੱਠਣ ਦੇ ਸੱਚ ਦਾ ਹੰਭਲਾ ਨਹੀਂ ਸੀ। ਉਹ ਮਨ ਨੂੰ ਤਨ ਤੋਂ ਆਜ਼ਾਦ ਵਿਚਰਨ ਦੀ ਨਿਰਭਰਮ ਅਵਸਥਾ ਦਾ ਸੂਚਕ ਨਹੀਂ ਸੀ। ਏਸੇ ਕਰਕੇ ਕਿਹਾ ਹੈ:

ਇਸੁ ਮਨ ਕਉ ਨਹੀ ਆਵਨ ਜਾਨਾ ॥
ਜਿਸ ਕਾ ਭਰਮੁ ਗਇਆ ਤਿਨਿ ਸਾਚੁ ਪਛਾਨਾ ॥

[ਗਉੜੀ ਕਬੀਰ ਜੀ, ਅਸਟ:—੧

ਆਵਣ ਜਾਣ ਦੇ ਭਰਮ ਤੋਂ ਆਜ਼ਾਦੀ, ਇਹ ਨਿਰਭਰਮ ਅਵਸਥਾ ਸੱਚ ਦੀ ਪਛਾਣ ਹੈ। ਇਹ ਸੱਚ ਦਾ ਦੂਜਾ ਪਾਸਾ ਹੈ ਜੋ ਵਿਲਾਸ ਅਤੇ ਖੇੜੇ ਦੇ ਬਿਲਮੁਕਾਬਲ ਹੈ। ਇਹ ਸਰਹਿੰਦ ਦੀ ਕੰਧ

ਦਾ ਦ੍ਰਿਸ਼ ਹੈ, ਜਿਸ ਨੂੰ ਪਾਰ ਕਰਨਾ ਹੈ ਕੁਮਾਰ ਅਵਸਥਾ ਵਿਚ ਹੀ ਸਵਾਦ ਰਖਣ ਲਈ ਉਸ ਮਨ ਦਾ ਜੋ ਤਨ ਤੋਂ ਸੁਤੰਤਰ ਹੈ।

੧੦.

ਗੁਰੂ ਨਾਨਕ ਸਾਹਿਬ ਨੇ ਜਿਸ ਗਲ ਦਾ ਪ੍ਰਚਾਰ ਕੀਤਾ, ਉਹ ਸਚ ਦਾ ਪ੍ਰਚਾਰ ਸੀ। ਉਸ ਸਚ ਦੇ ਕਈ ਰੂਪ ਸਨ। ਉਸ ਦਾ ਇਕ ਰੂਪ ਸੁੰਦਰਤਾ, ਖੇੜਾ, ਚਾਉ, ਵਿਗਾਸ ਆਦਿਕ ਸੀ। ਉਸ ਦਾ ਦੂਜਾ ਰੂਪ ਸੁਤੰਤ੍ਰਤਾ ਦਾ ਸਰੂਪ ਸੀ। ਉਸ ਦਾ ਸਨਬੰਧ ਮਨ ਦੀ ਆਜ਼ਾਦੀ ਅਤੇ ਰੂਹ ਦੀ ਆਜ਼ਾਦੀ ਨਾਲ ਸੀ, ਜਿਸ ਆਜ਼ਾਦੀ ਨੂੰ ਕਾਇਮ ਰੱਖਣ ਲਈ ਕੁਰਬਾਨੀ ਹੀ ਇਕ ਮਾਤ੍ਰ ਉਪਾਇ ਸੀ। ਇਸ ਕੁਰ-ਬਾਨੀ ਲਈ ਉਹਨਾਂ ਕਈ ਸ਼ਬਦ ਵਰਤੇ, ਉਹਨਾਂ ਕਈ ਅਲੰਕਾਰਾਂ ਦੀ ਵਰਤੋਂ ਕੀਤੀ, ਉਹਨਾਂ ਕਈ ਇਸ਼ਾਰੇ ਦਿਤੇ, ਕਈ ਰਮਜ਼ਾਂ ਮਾਰੀਆਂ, ਕਈ ਗਲਾਂ ਕਿਸੇ ਹੋਰ ਪਰਥਾਇ ਕਰਕੇ ਸਮਝਾਈਆਂ। ਆਖ਼ਰ ਮੋਟੀਆਂ ਬੁੱਧਾਂ ਲਈ ਮਜਬੂਰ ਹੋਕੇ ਗੱਜ ਵੱਜ ਕੇ ਇਹ ਹੋਕਾ ਦਿਤਾ:—

ਜੇ ਜੀਵੈ ਪਤਿ ਲਥੀ ਜਾਇ ॥
ਸਭੁ ਹਰਾਮੁ ਜੇਤਾ ਕਿਛੁ ਖਾਇ ॥

[ਮਾਝ ਵਾਰ ਮਹਲਾ ੧–੧੦

੧੧.

ਇਹ ਸਚ ਦੇ ਦੋ ਪਾਸੇ ਸਨ। ਇਕੋ ਅਸਲੀਅਤ ਦੇ ਇਹ ਦੋ 'ਤਰਫ' ਸਨ। ਇਕੋ ਹਕੀਕਤ ਦੀ ਇਹ ਸਿੱਧ ਪੁੱਠ ਸੀ। ਇਕ ਪਾਸੇ ਵਿਗਾਸੀ ਖੇੜਾ ਤੇ ਦੂਜੇ ਪਾਸੇ ਸੁਤੰਤ੍ਰਤਾ ਤੇ ਕੁਰਬਾਨੀ ਹੈ। ਇਨ੍ਹਾਂ ਦੋ ਮੁਕਾਬਲੇ ਦੀਆਂ ਵਸਤਾਂ ਤੋਂ ਇਲਾਵਾ ਸਚ ਦੀ ਇਕ ਹੋਰ ਸੂਰਤ ਹੈ, ਇਹ ਉਸ ਦੀ ਤੀਜੀ ਸ਼ਕਲ ਹੈ। ਇਹ ਤੀਜੀ ਪਹਿਲੀਆਂ ਦੋ ਨੂੰ

ਮੇਲਣ ਵਾਲੀ ਹੈ। ਸਚ ਦੇ ਏਸ ਤੀਜੇ ਸਰੂਪ ਦਾ ਨਾਉਂ 'ਹੁਕਮ' ਹੈ। ਸਚ ਦੀਆਂ ਤਿੰਨ ਹਾਲਤਾਂ ਨੂੰ ਸਮਝ ਲੈਣ ਨਾਲ ਗੁਰੂ ਨਾਨਕ ਸਾਹਿਬ ਦੀ ਖਿੱਚੀ ਸੱਚ ਦੀ ਤਸਵੀਰ ਦਾ ਪੂਰਣ ਆਭਾਸ ਹੋ ਜਾਂਦਾ ਹੈ। ਗੁਰੂ ਸਾਹਿਬ ਜਦੋਂ ਮੌਲਵੀ ਰੁਕਨਦੀਨ ਕੋਲ ਪੜ੍ਹਨੇ ਪੈਂਦੇ ਹਨ ਤਾਂ ਉਹ ਉਹਨਾਂ ਨੂੰ ਫਾਰਸੀ* ਪੜ੍ਹਾਉਂਦਾ ਹੈ।

ਉਸ ਵੇਲੇ ਤਾਲੀਮ ਸ਼ਰ੍ਹਾ ਦੇ ਮੁਤਾਬਿਕ ਸੀ। ਸ਼ਰ੍ਹਾ ਵਿਚ ਉਹਨਾਂ ਹੁਕਮਾਂ ਦਾ ਜ਼ਿਕਰ ਹੈ ਜੋ ਜ਼ਰੂਰੀ ਹਨ। ਏਹ ਹੁਕਮ, ਕਿਸਮ ਵਿਚ, ਵੈਸੇ ਹੀ ਹਨ ਜੈਸੇ ਮੂਸਾ ਦੇ ਦਸ ਹੁਕਮ (Ten Commandments)। ਹੁਕਮ ਮੰਨਣਾ ਆਵਸ਼ਯਕ ਹੈ, ਪਰ ਕਿਹੜਾ ਹੁਕਮ ? ਹੁਕਮ ਦੋ ਕਿਸਮ ਦੇ ਹਨ: ਇਕ ਬਾਹਿਰੀ, ਦੂਜਾ ਅੰਦਰੀ। ਬਾਹਿਰੀ ਹੁਕਮ ਕਿਤਾਬਾਂ ਵਿਚ ਲਿਖੇ ਹਨ।

ਸ਼ਰ੍ਹਾ ਦੇ ਸਾਰੇ ਹੁਕਮ ਬਾਹਰੀ ਹੁਕਮ ਹਨ। ਮੂਸਾ ਦੇ ਦਸ ਦੇ ਦਸ ਹੁਕਮ ਬਾਹਿਰੀ ਹਨ। ਬਹੁਤ ਸਾਰੇ ਭਾਈਚਾਰਕ ਨਿਯਮ ਤੇ ਸਦਾਚਾਰਕ ਅਸੂਲ ਬਾਹਿਰੀ ਹੁਕਮ ਹਨ। ਸਾਰੀ ਦੰਡ ਨੀਤੀ (Penal Code) ਤੇ ਨੀਤੀ ਧਰਮ ਬਾਹਿਰੀ ਹੁਕਮ ਹੈ। ਇਨ੍ਹਾਂ ਤੋਂ ਇਲਾਵਾ ਹੋਰ ਹੁਕਮ ਹਨ। ਜੋ ਬਾਹਿਰੀ ਨਹੀਂ ਪ੍ਰੰਤੂ ਅੰਦਰੀ ਹੁਕਮ ਹਨ। ਇਹ ਭੀਤਰੀ ਹੁਕਮ ਚੀਜ਼ਾਂ ਦੇ ਗੁਣ ਸੁਭਾਵ ਵਿਚ ਮੌਜੂਦ ਹਨ। ਉਹ ਵਸਤਾਂ ਦੀ ਫਿਤਰਤ ਨਾਲ ਇਕ ਜਾਨ ਹਨ, ਉਹ ਹਰ ਸ਼ੈ ਦੇ ਵਜੂਦ ਦੇ ਦਮਸਾਜ਼ ਹਨ। ਅੱਗ ਦਾ ਕੰਮ ਸਾੜਨਾ ਹੈ। ਅਗ ਨੂੰ ਸਾੜਨ ਦਾ ਹੁਕਮ ਉਸ ਦੀ ਫਿਤਰਤ ਵਿਚ ਮੌਜੂਦ ਹੈ। ਇਹ ਹੁਕਮ ਉਸ ਦੀ ਬਨਾਵਟ ਵਿਚ, ਉਸ ਦੇ ਵਿਧਾਨ (Constitution) ਵਿਚ ਇਸਥਿਤ ਹੈ। ਗੁਰੂ ਬਾਬੇ ਨੇ ਏਸ ਖਿਆਲ ਨੂੰ ਐਉਂ ਪ੍ਰਗਟ ਕੀਤਾ ਸੀ:-

---

*ਪੁਰਾਤਨ ਜਨਮ ਸਾਖੀ ਫਾਰਸੀ ਲਈ ਲਫ਼ਜ਼ 'ਤੇਰਕੀ' (ਤੁਰਕੀ) ਵਰਤਦੀ ਹੈ। ਵੇਖੋ ਸਫ਼ਾ ੬ ਚੌਥੀ ਛਾਪ।

ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥

[ਜਪੁਜੀ

ਨਿਰਜਿੰਦ ਚੀਜ਼ਾਂ ਏਸ 'ਲਿਖਿਆ ਨਾਲਿ' ਹੁਕਮ ਦੀ ਉਲੰ-ਘਣਾ ਨਹੀਂ ਕਰ ਸਕਦੀਆਂ। ਓਹ ਏਸ ਹੁਕਮ ਨੂੰ ਅਪਣੇ ਗੁਣ ਸੁਭਾਵ ਵਿਚ ਧਾਰਨ ਕਰਕੇ ਹੀ ਹਸਤੀ ਵਿਚ ਵਿਚਰ ਰਹੀਆਂ ਹਨ। ਇਹ ਉਹਨਾਂ ਦਾ ਧਰਮ ਹੋ ਗਿਆ ਹੈ। ਧਰਮ ਦੇ ਅਰਥ ਏਹੋ ਹੀ ਹਨ ਜੋ ਗੁਣ ਧਾਰਨ ਕੀਤਾ ਹੋਵੇ ਅਪੰਣੀ ਬਨਾਵਟ ਦੇ ਆਧਾਰ ਉਤੇ। ਬਗ਼ੈਰ ਏਸ ਧਰਮ ਦੇ ਕਿਸੇ ਚੀਜ਼ ਦੀ ਹਸਤੀ ਕਾਇਮ ਨਹੀਂ ਰਹਿ ਸਕਦੀ। ਹੁਕਮ ਅਤੇ ਧਰਮ ਮਿਲਦੀਆਂ ਜੁਲਦੀਆਂ ਚੀਜ਼ਾਂ ਹਨ। ਪਰ ਮੋਟੀ ਸ਼ਕਲ ਵਿਚ ਇਹ ਫਰਕ ਹੈ:—

ਹੁਕਮ ਵਿਆਪਕ ਚੀਜ਼ ਹੈ, ਇਸ ਦਾ ਅਧਿਕਾਰ ਸਰਬ ਲਾਗੂ ਹੈ। ਇਹ ਸਾਰੇ ਵਿਸ਼੍ਵ ਵਿਚ ਭਰਪੂਰ ਹੈ:—

ਹੁਕਮੁ ਚਲਾਇ ਰਹਿਆ ਭਰਪੂਰੇ ॥
ਕਿਸੁ ਨੇੜੈ ਕਿਸੁ ਆਖਾਂ ਦੂਰੇ ॥

[ਮਾਰੂ ਮਹਲਾ ੧, ਸੋਲਹਾ—੨੨

ਧਰਮ ਏਸ ਹੁਕਮ ਦੇ ਅੰਤਰਗਤ ਹੈ। ਹੁਕਮ ਸਰਬ ਸਾਂਝੀ ਅਵਸਥਾ ਹੈ, ਧਰਮ ਖਾਸ ਖਾਸ ਵਸਤਾਂ ਦੀਆਂ ਵਖੋ ਵਖ ਖਾਸੀਅਤਾਂ ਨੂੰ ਸਥਾਪਤ ਕਰਦਾ ਹੈ। ਚੀਜ਼ਾਂ ਦੀ ਅੱਡਰੀ ਅੱਡਰੀ ਧਰਮ ਵਿਵਸਥਾ ਇਕ ਸਾਂਝੇ ਹੁਕਮ ਦਾ ਹੀ ਸੂਲਭਾਉ ਹੈ। 'ਹਰਿ' ਆਪ ਤਾਂ ਏਸ ਜੇਨਰਲ ਹੁਕਮ ਦੁਆਰਾ ਧਰਮ ਦੀਆਂ ਖਾਸੀਅਤਾਂ ਸਥਾਪਤ ਕਰਕੇ ਛਿਪ ਗਿਆ ਹੈ। ਦੁਨੀਆਂ ਏਸ ਧੁਰੋਂ ਫੁਰਮਾਏ ਹੁਕਮ ਦੇ ਅਧਿਕਾਰ ਹੇਠ ਨਿਜੀ ਧਰਮ ਦੇ ਆਧਾਰ ਉਪਰ ਚਲ ਰਹੀ ਹੈ:—

ਦੁਨੀਆ ਧੰਧੈ ਲਾਇ ਆਪੁ ਛਪਾਇਆ ॥
ਧਰਮੁ ਕਰਾਏ ਕਰਮ ਧੁਰਹੁ ਫੁਰਮਾਇਆ ॥
[ਮਲਾਰ ਵਾਰ ਮ: ੧-੩

ਹਰ ਇਕ ਸ਼ੈ ਏਸ ਭੈ ਵਿਚ ਹੈ ਕਿ ਉਹ ਆਪਣੇ ਧਰਮ ਦੀ ਉਲੰਘਣਾ ਨਾਂ ਕਰੇ:-

ਭੈ ਵਿਚਿ ਪਵਣੁ ਵਹੈ ਸਦ ਵਾਉ ॥
ਭੈ ਵਿਚਿ ਚਲਹਿ ਲਖ ਦਰੀਆਉ ॥
ਭੈ ਵਿਚਿ ਅਗਨਿ ਕਢੈ ਵੇਗਾਰਿ ॥
ਭੈ ਵਿਚਿ ਧਰਤੀ ਦਬੀ ਭਾਰਿ ॥
ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥
ਭੈ ਵਿਚਿ ਰਾਜਾ ਧਰਮ ਦੁਆਰੁ ॥
ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥
ਕੋਹ ਕਰੋੜੀ ਚਲਤ ਨ ਅੰਤੁ ॥......
[ਵਾਰ ਆਸਾ ਮ: ੧-੪

ਐਸ ਤਰ੍ਹਾਂ ਸਾਰਾ ਸੰਸਾਰ ਵਸਤੂ ਧਰਮ ਦੇ ਅੰਦਰਲੇ ਬੰਧੇਜ ਨਾਲ ਬੱਝਾ ਹੋਇਆ ਚਲ ਰਿਹਾ ਹੈ, ਪਰ ਏਸ ਇੰਤਜ਼ਾਮ ਵਿਚ ਮਨੁਖ ਦੀ ਹੈਸੀਅਤ ਅਨੋਖੀ ਹੈ। ਉਹ ਬੱਝਾ ਹੋਇਆ ਵੀ ਕਾਫੀ ਖੁੱਲ੍ਹਾ ਹੈ। ਉਸ ਦੀ ਪਿਛਾੜੀ ਦਾ ਰੱਸਾ ਬਹੁਤ ਲੰਮਾ ਹੈ। ਉਸ ਦੀ ਸੁਤੰਤ੍ਰਤਾ ਦਾ ਹਲਕਾ ਏਸ ਕਰਕੇ ਬਹੁਤ ਵੱਡਾ ਹੋ ਗਿਆ ਹੈ। ਮਨੁਖ ਵਿਚ ਏਸੇ ਕਾਰਨ ਸ਼ਨਾਖਤ ਹੈ, ਵਿਤ੍ਰੇਕ ਹੈ, ਜੋੜ ਤੋੜ ਕਰ ਲੈਣ ਲਈ ਚੋੜਾ ਇਹਾਤਾ ਹੈ, ਮਾਨਸਿਕ ਸਮਝ ਹੈ, ਬੁਧਿ ਦਾ ਬਲ ਹੈ। ਇਹ ਸਭ ਕੁਝ ਹੁੰਦਿਆਂ ਹੁਵੰਦਿਆਂ ਉਸ ਦੇ ਅੰਦਰ ਇਕ ਹੋਰ ਗੱਲ ਹੈ। ਉਹ ਹੈ ਇਨਸਾਨੀ ਕਮਜ਼ੋਰੀ, ਇਕ ਖਾਸ ਕਿਸਮ ਦੀ ਲਾਚਾਰੀ, ਕਿ ਅਕਸਰ ਵੇਰ ਇਹ ਸਮਝਦਾ ਹੋਇਆ ਵੀ ਬੇਸਮਝੀ ਦੀ ਮਜਬੂਰੀ ਵਿਚ ਫਸ ਜਾਂਦਾ ਹੈ । ਈਸਾਈ ਧਰਮ ਦੇ ਵਡੇ ਨੇਤਾ

ਪੌਲਸ (Saint Paul) ਨੇ ਕਿਹਾ ਹੈ:-

The Good that I would I do not and the evil I would not that I do. [*Romans VII, 19-23*

ਭਾਵ—ਚੰਗਿਆਈ ਜੋ ਮੈਂ ਕਰਨੀ ਚਾਹੁੰਦਾ ਹਾਂ, ਮੈਂ ਨਹੀਂ ਕਰਦਾ ਤੇ ਬੁਰਿਆਈ ਜੋ ਮੈਂ ਨਹੀਂ ਕਰਨੀ ਚਾਹੁੰਦਾ, ਉਹ ਕਰ ਬੈਠਦਾ ਹਾਂ ।

ਇਹ ਗੱਲ ਫੇਰ ਇਕ ਲਾਤੀਨੀ ਸ਼ਾਇਰ ਨੇ ਕਹੀ ਸੀ:-

I perceive the 'right things and approve of them, yet I pursue the wrong ones. [*Ovid.*

ਭਾਵ—ਅਸੀਂ ਦੁਰੁਸਤ ਗੱਲਾਂ ਨੂੰ ਵੇਖਦੇ ਤੇ ਉਹਨਾਂ ਦੀ, ਪ੍ਰੋੜਤਾ ਵੀ ਕਰਦੇ ਹਾਂ ਪਰ ਪਿੱਛੇ ਲੱਗ ਪੈਂਦੇ ਹਾਂ ਗ਼ਲਤ ਗੱਲਾਂ ਦੇ।

ਗੁਰਵਾਕ ਵਿਚ ਇਹੋ ਰਮਜ਼ ਸਪਸ਼ਟ ਹੈ:-

ਮਨਮੁਖਿ ਹੁਕਮੁ ਨ ਬੁਝੈ ਬਪੁੜੀ ਨਿਤ ਹਉਮੈ ਕਰਮ ਕਮਾਇ ॥
ਵਰਤ ਨੇਮੁ ਸੁਚ ਸੰਜਮੁ ਪੂਜਾ ਪਾਖੰਡਿ ਭਰਮੁ ਨ ਜਾਇ ॥

[ਵਾਰਾਂ ਤੇ ਵਧੀਕ ਸਲੋਕ ਮਹਲਾ ੩

ਕੁਦਰਤ ਤਾਂ ਇਹ ਸੀ ਕਿ ਮਨੁਖ ਆਪਣੀ ਵਧੀ ਹੋਈ ਅਕਲ ਨਾਲ ਆਪਣੇ ਧੁਰ ਅੰਦਰ ਵਰਤ ਰਹੇ ਹੁਕਮ ਨੂੰ ਪਛਾਣਦਾ ਪਰ ਉਸਨੇ ਇਹ ਨਹੀਂ ਕੀਤਾ, ਉਹ ਬਾਹਰ ਦੀਆਂ ਖੇਡਾਂ ਵਿਚ ਰਚ ਗਿਆ। ਉਹ ਬਾਹਰਲੀਆਂ ਵਸਤੂਆਂ ਦੇ ਧਰਮ ਨੂੰ ਸਮਝਣ ਵਿਚ ਘਾੜਤਾਂ ਘੜਦਾ ਰਿਹਾ,ਜੰਤਰ ਰਚਦਾ ਰਿਹਾ, ਹਥਿਆਰ ਬਣਾਉਂਦਾ ਰਿਹਾ, ਮਸ਼ੀਨਾਂ ਸਿਰਜਦਾ ਰਿਹਾ ਤੇ ਏਸ ਕਲਾਸਾਜ਼ੀ ਵਿਚ ਆਪ ਭੀ ਇਕ ਪੁਰਜ਼ਾ ਬਣ ਗਿਆ। ਉਸ ਨੂੰ ਭੁੱਲ ਗਿਆ, ਕਿ ਉਸ ਦਾ ਆਪਣਾ ਧਰਮ ਕੀਹ ਹੈ। ਉਸ ਨੂੰ ਭੁੱਲ ਗਿਆ ਕਿ ਉਹ ਨਿਰੀ ਇਕ ਗਰਾਰੀ ਨਹੀਂ, ਉਸ ਨੂੰ ਭੁੱਲ ਗਿਆ ਕਿ ਉਹ ਨਿਰਾ ਸ਼ਕਤੀ

ਦਾ ਸਾਧਨ ਨਹੀਂ, ਉਸ ਨੂੰ ਭੁੱਲ ਗਿਆ ਕਿ ਉਸ ਦਾ ਅੰਤਹਕਰਣ ਨਿਰਾ ਮਾਦੀ ਤਾਕਤ ਦਾ ਔਜ਼ਾਰ ਨਹੀਂ, ਪ੍ਰੰਤੂ ਉਸ ਦੇ ਅੰਦਰ ਜੀਵ ਆਤਮਾ ਹੈ, ਜੋ ਉਸ ਸ਼ਕਤੀ ਦੇ ਘਰ ਵਿਚ ਸ਼ਿਵ ਰੂਪ ਹੋਕੇ ਬਿਰਾਜਮਾਨ ਹੈ:-

ਹੁਕਮੇ ਸਿਵ ਸਕਤੀ ਘਰਿ ਵਾਸਾ
ਹੁਕਮੇ ਖੇਲ ਖੇਲਾਇਦਾ ॥

[ਮਾਰੂ ਮਹਲਾ ੧, ਸੋਲਹਾ-੧੬

ਜ਼ਰੂਰਤ ਸੀ ਕਿ ਇਨਸਾਨ ਆਪਣੀ ਅੰਦਰ ਦੀ ਕਲਾ ਨੂੰ ਢੂੰਡਦਾ। ਇਸ ਢੂੰਡਣ ਵਿਚ ਉਹ ਅੰਦਰਲੇ ਧਰਮ ਨੂੰ ਲਖਦਾ ਜਿਸ ਨਾਲ ਉਸ ਨੂੰ ਹੁਕਮ ਦੀ ਪਛਾਣ ਹੋ ਜਾਂਦੀ। ਇਸ ਪਛਾਣ ਨਾਲ ਉਸ ਉਪਰ ਇਕ ਐਸਾ ਅਸਚਰਜ ਰਸ ਛਾ ਜਾਂਦਾ ਕਿ ਸਿਰਫ ਅੰਦਰ ਦੀ ਜੀਵਨ ਜੁਗਤਿ ਦਾ ਹੀ ਭੇਦ ਉਸ ਲਈ ਨਾ ਖੁੱਲ੍ਹ ਜਾਂਦਾ, ਪ੍ਰੰਤੂ ਸੱਚ ਦੀ ਪੂਰਣ ਰੂਪ ਵਿਚ ਬੂਝ ਹੋ ਜਾਂਦੀ:-

ਹੁਕਮੁ ਬਿਸਮਾਦੁ ਹੁਕਮਿ ਪਛਾਣੈ
ਜੀਅ ਜੁਗਤਿ ਸਚੁ ਜਾਣੈ ਸੋਈ ॥

[ਰਾਮਕਲੀ ਮ: ੧, ਸਿਧ ਗੋਸਟਿ-੨੩

ਐਸ ਤਰ੍ਹਾਂ ਸੱਚ ਦੀਆਂ ਤਿੰਨ ਸ਼ਕਲਾਂ ਹਨ। ਇਕ ਸ਼ਕਲ ਖੇੜੇ ਵਾਲੀ ਹੈ, ਦੂਜੀ ਸ਼ਕਲ ਉਸ ਦੀ ਸੁਤੰਤ੍ਰਤਾ ਦੇ ਪ੍ਰਭਾਉ ਵਿਚ ਪ੍ਰਤੱਖ ਹੈ, ਤੀਜੀ ਸ਼ਕਲ ਹੁਕਮ ਦੀ ਪਛਾਣ ਵਿਚ ਹੈ। ਉਸ ਦੇ ਇਸ ਤ੍ਰਿਮੂਰਤ ਵੇਸ ਨੂੰ ਆਪਣੇ ਆਪੇ ਵਿਚ ਮਹਿਸੂਸ ਕਰਨਾ ਹੈ, ਇਹ ਵਿਸਮਾਦ ਹੈ।

## ੧੨.

ਬਾਹਰਲੇ ਹੁਕਮਾਂ ਨੂੰ ਮੰਨਣਾ ਇਹ ਵੀ ਮਜ਼ਹਬ ਦਾ ਇਕ

ਅੰਗ ਹੈ। ਸ਼ਰ੍ਹਾ ਦੀ ਪਾਬੰਦੀ ਦੀ ਕੋਈ ਆਪਣੀ ਥਾਂ ਹੈ। ਮੂਸਾ ਦੇ ਦਸ ਹੁਕਮ ਅਜੇ ਤਕ ਕਿਸੇ ਅਧਿਕਾਰੀ ਪਦ ਉਪਰ ਬੈਠੇ ਹੋਏ ਹਨ। ਏਹ ਸਾਰੀਆਂ ਚੀਜ਼ਾਂ ਅਵਸਥਾ ਭੇਦ ਦੇ ਮੁਤਾਬਕ ਥਿਵਸਥਾ ਮੰਗਦੀਆਂ ਹਨ, ਪਰ ਅੰਤਰ ਆਤਮੇ ਹੁਕਮ ਦੀ ਪਛਾਣ ਕਰਨੀ ਹੋਰ ਖੇਡ ਹੈ। ਇਹ ਸ਼ਨਾਖ਼ਤ ਤਦੇ ਹੁੰਦੀ ਹੈ ਕਿ ਮਨੁਖ ਨੂੰ ਸ਼ਿਵ ਤੇ ਸ਼ਕਤੀ ਦੋਨਾਂ ਦੇ ਧਰਮਾਂ ਦਾ ਅਡ ਅਡ ਪਤਾ ਹੋਵੇ। ਫੇਰ ਇਹ ਵੀ ਪਤਾ ਹੋਵੇ ਕਿ ਸ਼ਿਵ ਅਤੇ ਸ਼ਕਤੀ ਦੋਨਾਂ ਦੇ ਇਕੱਠੇ ਰਹਿਣ ਤੋਂ ਜੋ ਸੰਜੋਗੀ ਧਰਮ ਪੈਦਾ ਹੁੰਦਾ ਹੈ ਉਹ ਕੀ ਹੈ? ਜੋ ਮਨੁਖ ਆਪਣੀ ਵਿਵੇਕ ਬੁਧੀ ਕੋਲੋਂ ਐਸ ਤਰ੍ਹਾਂ ਦੀ ਸਹਾਇਤਾ ਲੈਂਦੇ ਹਨ ਉਹਨਾਂ ਲਈ ਧਰਮ ਨਿਰੇ ਫੋਕਟ ਕਰਮ ਜਾਂ ਨਿਰੇ ਰਸਮਾਂ ਰਿਵਾਜਾਂ ਦੀ ਚੀਜ਼ ਨਹੀਂ ਰਹਿ ਜਾਂਦੀ। ਉਨ੍ਹਾਂ ਦੇ ਅੰਦਰ ਧਰਮ ਇਕ ਜੀਉਂਦੇ ਜਾਗਦੇ ਫੁਲ ਵਾਕੁਣ ਖਿੜ ਪੈਂਦਾ ਹੈ, ਜਿਸ ਦੀ ਖੁਸ਼ਬੋ ਨਾਲ ਉਹ ਮੁਅੱਤਰ ਹੋ ਜਾਂਦੇ ਹਨ:—

> ਧਰਮੁ ਫੁਲੁ ਫਲੁ ਗੁਰਿ ਗਿਆਨੁ ਦ੍ਰਿੜਾਇਆ
> ਬਹਕਾਰ ਬਾਸੁ ਜਗਿ ਦੀਜੇ ॥
>
> [ਕਲਿਆਣ ਮਹਲਾ ੪, ਅਸਟ: ੪

੧੩.

ਸਨਤ ਕੁਮਾਰ ਨੂੰ ਸ਼ਿਵ ਅਤੇ ਸ਼ਕਤੀ ਦੇ ਸੰਜੋਗੀ ਧਰਮ ਦਾ ਪਤਾ ਸੀ। ਜਿਸ ਵੇਲੇ ਸ਼ਿਵ ਸ਼ਕਤੀ ਦੇ ਘਰ ਵਾਸਾ ਪਾਉਂਦਾ ਹੈ, ਤਾਂ ਉਸ ਵਿਚ ਕੀ ਸੁਖ ਅਨੰਦ ਹੈ, ਇਸ ਦਾ ਵੀ ਉਸ ਨੂੰ ਥਹੁ ਸੀ। ਏਸੇ ਕਰਕੇ ਉਹ ਹਮੇਸ਼ ਜੀਉਣਾ ਲੋੜਦਾ ਸੀ ਤੇ ਸੁਕੁਮਾਰ ਰਹਿਣਾ ਚਾਹੁੰਦਾ ਸੀ। ਉਹ ਆਪਣੀ ਬਾਲੀ ਦੇਹ ਨੂੰ ਸਦਾ ਕਾਇਮ ਰਖਣ ਦਾ ਇੱਛਾਵਾਨ ਸੀ। ਪਰ ਵਿਵੇਕ ਧਰਮ ਦੀ ਮੁਤਾਲਿਆ ਉਸ ਨੂੰ ਇਹ ਗੱਲ ਸੁਖੈਨ ਹੀ ਦੱਸ ਸਕਦੀ ਸੀ ਕਿ ਦੇਹ ਦਾ ਧਰਮ ਕੀਹ ਹੈ।

ਏਸ ਅਨਿੱਤ ਵਸਤੂ ਨੂੰ ਨਿੱਤ ਰਖਣਾ ਕਿਤਨੀ ਕੁ ਹੁਕਮ ਅਨੁਕੂਲ ਬਿਵਸਥਾ ਹੈ ? ਏਸੇ ਕਰਕੇ ਕਿਹਾ ਹੈ:-

ਸਨਕ ਸਨੰਦ ਮਹੇਸ ਸਮਾਨਾਂ ॥
ਸੇਖ ਨਾਗਿ ਤੇਰੋ ਮਰਮੁ ਨ ਜਾਨਾਂ ॥
[ਧਨਾਸਰੀ ਕਬੀਰ ਜੀ-੧

ਨਿਰੋਲ ਸ਼ਿਵ ਦਾ ਕੀ ਧਰਮ ਹੈ ? ਉਹ ਆਤਮਾ ਜੋ ਏਸ ਦੇਹ ਰੂਪ ਨਗਰੀ ਵਿਚ ਵਸ ਰਿਹਾ ਹੈ ਉਸ ਦਾ ਕੀ ਧਰਮ ਹੈ ? ਉਹ ਇਸ ਦੇਹ ਤੋਂ ਕਿਤਨਾ ਕੁ ਅਤੀਤ ਹੈ, ਉਸ ਨੂੰ ਸਮਝਣਾਂ ਤੇ ਉਸ ਦੇ ਧਰਮ ਉਤੇ ਆਮਿਲ ਹੋਣਾ ਇਹ ਹੈ ਜੋ ਆਦਮੀ ਨੂੰ ਸੱਚ ਦੇ ਨਿਸ਼ਾਨੇ ਉਪਰ ਪਹੁੰਚਾਉਂਦਾ ਹੈ:-

ਦੇਹੀ ਨਗਰੀ ਨਉ ਦਰਵਾਜੇ ॥ ਸਿਰਿ ਸਿਰਿ ਕਰਣੈ ਹਾਰੈ ਸਾਜੇ ॥ ਦਸਵੈ ਪੁਰਖੁ ਅਤੀਤੁ ਨਿਰਾਲਾ ਆਪੇ ਅਲਖੁ ਲਖਾਇਆ ॥ ੪ ॥ ਪੁਰਖੁ ਅਲੇਖੁ ਸਚੇ ਦੀਵਾਨਾ ॥ ਹੁਕਮਿ ਚਲਾਏ ਸਚੁ ਨੀਸਾਨਾ ॥ [ਮਾਰੂ ਮਹਲਾ ੧, ਸੋਲਹਾ-੧੯

ਏਸ ਹੁਕਮ ਨੂੰ ਨਾ ਸਮਝਣਾ ਸੱਚਦੇ ਨਿਸ਼ਾਨੇ ਤੋਂ ਉੱਖੜਨਾ ਹੈ। ਦੇਹ ਦੇ ਸੰਜੋਗੀ ਧਰਮ ਤੋਂ ਖੁਸ਼ੀਆਂ ਭਾਵੇਂ ਲੱਭ ਪੈਣ, ਪਰ ਪਰਮ ਪਦ ਦਾ ਮਹਲ ਨਹੀਂ ਲੱਭਦਾ। ਇਹ ਚੀਜ਼ ਸਪਸ਼ਟ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਹੀ ਗਈ ਹੈ, ਜੋ ਕਿ ਸਨਤ ਕੁਮਾਰ ਦੀ ਲੰਮੀ ਅਵਸਥਾ ਉਪਰ ਕਟਾਖਸ਼ ਹੈ:-

ਬ੍ਰਹਮਾਦਿਕ ਸਨਕਾਦਿਕ ਸਨਕ ਸਨੰਦਨ ਸਨਾਤਨ ਸਨਤ ਕੁਮਾਰ ਤਿਨ੍ ਕਉ ਮਹਲੁ ਦੁਲਭਾਵਉ ॥ ੨ ॥
[ਆਸਾ ਮਹਲਾ ੫-੧੨੧

੧੪

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਗੱਲ ਕਹੀ:-

ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥
[ਵਾਰ ਮਾਝ ਮਹਲਾ ੧–੧੦

ਤਾਂ ਉਹ ਉਸ ਵੇਲੇ ਦੇਹ ਅਤੇ ਮਨ ਨੂੰ ਅਲੱਗ ਅਲੱਗ ਧਰਮਾਂ ਵਿਚ ਉਪਸਥਿਤ ਕਰਕੇ ਸੰਬੋਧਨ ਕਰ ਰਹੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਏਸੇ ਗੱਲ ਦਾ ਤਰਜੁਮਾ ਕੀਤਾ ਇਨ੍ਹਾਂ ਤੁਕਾਂ ਵਿਚ:–

ਦੇਹ ਅਨਿਤ ਨ ਨਿਤ ਰਹੈ
ਜਸ ਨਾਵ ਚੜ੍ਹੇ ਭਵ ਸਾਗਰ ਤਾਰੈ ॥
[ਕ੍ਰਿਸ਼ਨਾਵਤਾਰ ਪਾਤਸ਼ਾਹੀ ੧੦–੨੪੯੧

ਇਹ ਉਲਥਾ ਬੇਸ਼ਕ ਅਰਥਾਂ ਦੇ ਲਿਹਾਜ਼ ਨਾਲ ਕਰੀਬ ਕਰੀਬ ਲਫ਼ਜ਼ੀ ਤਰਜੁਮਾ ਸੀ, ਪਰ ਅਮਲ ਦੇ ਲਿਹਾਜ਼ ਨਾਲ ਇਸ ਦਾ ਪ੍ਰਭਾਉ ਹੋਰ ਸੀ। ਇਹ ਚਮਕ ਸੀ ਉਸ ਕਟਾਰ ਦੀ ਜੋ ਸੱਚ ਦੀ ਕਟਾਰ ਸੀ, ਇਹ ਦਮਕ ਸੀ ਉਸ ਅਸਪਾਤ ਦੀ ਜੋ ਸੁਚਾ ਅਸਪਾਤ (ਸਾਰ) ਸੀ:–

ਸਚ ਕੀ ਕਾਤੀ ਸਚੁ ਸਭੁ ਸਾਰੁ ॥
ਘਾੜਤ ਤਿਸਕੀ ਅਪਰ ਅਪਾਰ ॥
[ਵਾਰ ਰਾਮਕਲੀ, ਮਹਲਾ ੧–੧੯

ਇਹ ਵੰਗਾਰ ਸੀ ਆਤਮਾਂ ਨੂੰ ਜੋ ਤਲਵਾਰ ਰੂਪ ਹੈ, ਪਰ ਜੋ ਮਿਆਨ ਰੂਪੀ ਦੇਹ ਨਾਲ ਚਿਮਟ ਗਈ ਹੈ। ਇਹ ਲਲਕਾਰ ਸੀ ਰੂਹ ਨੂੰ ਜਿਸ ਨੂੰ ਹੰਕਾਰ ਦਾ ਜੰਗਾਲ ਲਗ ਗਿਆ ਹੈ ਤੇ ਜਿਸ ਲਈ ਉਸ ਵਾਸਤੇ ਮਿਆਨ ਤੋਂ ਬਾਹਰ ਨਿਕਲਣਾ ਔਖਾ ਹੋ ਗਿਆ ਹੈ। ਜਿਤਨਾ ਚਿਰ ਰੂਹ ਅਪਣਾ ਧਰਮ ਨਾਂ ਪਛਾਣੇ ਉਹ ਕਰਤੇ ਦਾ ਹੁਕਮ ਸਿਆਣ ਨਹੀਂ ਸਕਦੀ। ਜਿਤਨਾ ਚਿਰ ਜੀਵ ਵਖ ਵਖ ਕਰਕੇ ਨਾ ਦੇਖੇ ਕਿ ਮੇਰੀ ਦੇਹ, ਜੋ ਪੰਜਾਂ ਤੱਤਾਂ ਦੀ ਬਣੀ ਹੈ, ਜਿਨ੍ਹਾਂ ਪੰਜਾਂ ਦੇ ਵਖ ਵਖ ਧਰਮ ਹਨ ਤੇ ਜਿਨ੍ਹਾਂ ਦੀਆਂ ਵਖ ਵਖ ਦਰਜੇ ਦੀਆਂ ਪੀੜਾਂ ਹਨ ਤੇ ਖੁਸ਼ੀਆਂ ਹਨ, ਤੇ ਜਿਤਨਾ ਚਿਰ ਇਹ ਨਾਂ ਸਮਝੇ ਕਿ ਦੇਹ ਤੋਂ ਵੱਖ

ਜੀਵ ਦੀਆਂ ਅਪਣੀਆਂ ਪੀੜਾਂ ਤੇ ਖੁਸ਼ੀਆਂ ਕੀ ਅਰਥ ਰਖਦੀਆਂਹਨ, ਜਿਤਨਾ ਚਿਰ ਉਸ ਨੂੰ ਇਸ ਗਲ ਦੀ ਸਮਝ ਨਾਂ ਆਵੇ ਕਿ:—

ਪਉਣੈ ਪਾਣੀ ਅਗਨੀ ਜੀਉ ॥
ਤਿਨ ਕਿਆ ਖੁਸੀਆ ਕਿਆ ਪੀੜ ॥

[ਵਾਰ ਮਲਾਰ ਮਹਲਾ ੧—੨੪

ਉਤਨਾ ਚਿਰ ਰੂਹ ਹਉਮੈ ਦੇ ਜੰਗਾਲ ਨਾਲ ਮੋਟੀ ਹੋਈ ਤਲਵਾਰ ਵਾਕੁਣ ਹੈ, ਜੋ ਮਿਆਨ ਨਾਲ ਇਕਮਿਕ ਹੋਈ ਹੋਈ ਹੈ ਤੇ ਜੋ ਅਪਣੀ ਸਾਰਥਕਤਾ ਗੁਆ ਚੁਕੀ ਹੈ। ਉਤਨਾ ਚਿਰ ਆਦਮੀ ਸਚ ਨੂੰ ਫੋਕਟ ਧਰਮ ਬਣਾਕੇ ਵਹਿਮ ਵਿਚ ਜ਼ਿੰਦਗੀ ਗੁਜ਼ਾਰਦਾ ਹੈ। ਉਸ ਨੂੰ ਉਸ ਵੇਲੇ ਲੋੜ ਹੈ ਕਿ ਉਹ ਸੰਸਾਰ ਦੀ ਉਤਪਤੀ ਦੇ ਹੁਕਮ ਨੂੰ ਪਛਾਣੇ। ਉਸਨੂੰ ਤਦ ਪਤਾ ਲਗ ਜਾਏਗਾ ਕਿ ਇਹ ਹਰ ਪੈਦਾਇਸ਼ ਦੇ ਧੁਰ ਅੰਦਰ ਖੰਡਾ ਮੂਲ ਵਿਚ ਲਿਸ਼ਕ ਰਿਹਾ ਹੈ:—

ਖੰਡਾ ਪ੍ਰਿਥਮੈ ਸਾਜਿਕੈ ਜਿਨ ਸਭ ਸੰਸਾਰ ਉਪਾਇਆ ॥
ਬ੍ਰਹਮਾ ਬਿਸਨ ਮਹੇਸ ਸਾਜਿ ਕੁਦਰਤੀ ਦਾ ਖੇਲੁ ਰਚਾਇ ਬਣਾਇਆ ॥

[ਵਾਰ ਸ੍ਰੀ ਭਗਉਤੀ ਜੀ ਕੀ, ਪਾਤਸਾਹੀ ੧੦—੧

## ੧੫.

ਬਿਆਸ ਜੀ ਨੇ ਕਿਹਾ ਸੀ ਕਿ:—

ਕਾਮਨਾ ਸੇ, ਲੋਭ ਸੇ, ਅਥਵਾ ਪ੍ਰਾਣ ਬਚਾਨੇ ਕੇ ਲੀਏ ਭੀ ਧਰਮ ਕਾ ਤਿਆਗ ਨਾ ਕਰੇ, ਧਰਮ ਹੀ ਨਿੱਤ ਹੈ, ਸੁਖ ਦੁਖ ਤੋ ਅਨਿੱਤ ਹੈਂ।

ਧਰਮ ਉਤੇ ਦ੍ਰਿੜਤਾ ਏਸ ਕਰਕੇ ਨਾ ਰਹੀ ਕਿ ਲੋਕ ਧਰਮ ਦੇ ਬਾਹਰਲੇ ਹਿੱਸੇ ਨੂੰ, ਜੋ ਕਾਨੂੰਨ ਦੀ ਸ਼ਕਲ ਵਿਚ ਹੈ, ਲੈਂਦੇ ਰਹੇ। ਪਰ ਇਸ ਗਲ ਨੂੰ ਵਿਸਾਰਦੇ ਰਹੇ ਕਿ ਧਰਮ ਇਕ ਅੰਦਰ ਦਾ ਇੰਤਜ਼ਾਮ ਹੈ, ਅੰਦਰ ਦਾ ਨਿਜ਼ਾਮ ਹੈ, ਅੰਦਰ ਦਾ ਹੁਕਮ ਹੈ। ਏਸੇ ਨੂੰ ਸਮਝਣ ਨਾਲ ਆਦਮੀ ਸੱਚ ਨੂੰ ਪ੍ਰਾਪਤ ਹੁੰਦਾ ਹੈ। ਗੁਰੂ ਨਾਨਕ

ਸਾਹਿਬ ਨੇ ਸੁਆਲ ਕੀਤਾ ਸੀ:—

ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥ [ਜਪੁਜੀ

ਇਸ ਪ੍ਰਸ਼ਨ ਦਾ ਜਵਾਬ ਕੋਈ ਸ਼ਾਸਤ੍ਰੀ ਬਹਿਸ ਨਹੀਂ। ਨਾਂ ਹੀ ਇਹ ਕੋਈ ਕਿਤਾਬੀ ਹਿਕਮਤ ਹੁੱਜਤ ਦੀ ਚੀਜ਼ ਹੈ। ਇਹ ਹੁਕਮ ਦੀ ਪਛਾਣ ਹੈ। ਇਹ ਪਛਾਣ ਮੰਗ ਕਰਦੀ ਹੈ ਕਿ ਮਨੁੱਖ ਨੇ ਅਪਣੀ ਦੇਹ ਸਾਧੀ ਹੋਈ ਹੋਵੇ ਅਰ ਐਸੀ ਸਾਧੀ ਹੋਈ ਹੋਵੇ ਜੈਸੀ:—

ਧਰਤਿ ਕਾਇਆ ਸਾਧਿਕੈ ਵਿਚਿ ਦੇਇ ਕਰਤਾ ਬੀਉ ॥

[ਆਸਾ ਵਾਰ ਮ: ੧--੧੦

ਧਰਤੀ ਵਾਕੁਣ ਸਾਧੀ ਹੋਈ ਕਾਇਆਂ ਦਾ ਨਮੂਨਾ ਮੌਜੂਦ ਹੈ। ਔਹ ਦੇਖੋ ਸਰਹਿੰਦ ਵੱਲ। ਔਹ ਦੇਖੋ ਧਰਤੀ ਵਾਕੁਣ ਸਾਧੀਆਂ ਹੋਈਆਂ ਦੋ ਦੇਹਾਂ। ਔਹ ਦੇਖੋ ਪੰਜਾਂ ਤਤਾਂ ਦੇ ਵਖੋ ਵਖ ਵਸਤੂ ਧਰਮ, ਔਹ ਦੇਖੋ ਆਤਮਾ ਦੀ ਨਿਰੋਲਤਾ, ਉਸ ਦੀ ਸੁਤੰਤ੍ਰਤਾ ਤੇ ਉਸ ਦੀ ਉਡਾਰੀ ਦਾ ਪ੍ਰਕਾਸ਼। ਔਹ ਦੇਖੋ ਮਨੁਖ ਕਿਸ ਤਰ੍ਹਾਂ ਸਚਿਆਰ ਹੁੰਦਾ ਹੈ, ਔਹ ਦੇਖੋ ਸਰਹਿੰਦ ਦੀ ਕੰਧ, ਔਹ ਦੇਖੋ, ਐਸ ਤਰ੍ਹਾਂ, ਹਾਂ, ਐਸ ਤਰ੍ਹਾਂ—

ਕੂੜੈ ਤੁਟੈ ਪਾਲਿ ॥



# ੯. ਸਰਬ ਕਾਲ

## ੧.

ਹਰ ਕੋਈ ਖੁਸ਼ ਰਹਿਣਾ ਲੋਚਦਾ ਹੈ; ਪਰ 'ਹਰ ਕੋਈ' ਨੂੰ ਪਤਾ ਨਹੀਂ ਕਿ ਖੁਸ਼ੀ ਪ੍ਰਾਪਤ ਕਿਸ ਤਰਾਂ ਹੁੰਦੀ ਹੈ। ਖੁਸ਼ੀ ਦੇ ਸਾਧਨ ਕੀ ਹਨ ? ਖੁਸ਼ੀ ਦਾ ਨੁਸਖ਼ਾ ਕੀ ਹੈ ? ਤੇ ਇਸ ਦੇ ਪਥ ਪ੍ਰਹੇਜ਼ ਕੀ ਹਨ ? ਸਿਆਣਿਆਂ ਨੇ ਇਨ੍ਹਾਂ ਗਲਾਂ ਦੀਆਂ ਵਿਚਾਰਾਂ ਉੱਪਰ ਉਮਰਾਂ ਗਾਲ ਦਿਤੀਆਂ ਹਨ। ਸਾਰੀ ਪੜ੍ਹਾਈ ਲਿਖਾਈ ਖੁਸ਼ੀ ਦੇ ਨੁਸਖ਼ੇ ਦੀ ਤਲਾਸ਼ ਹੈ। ਸਾਰੇ ਜੰਗੋ ਜਦਲ, ਸਾਰੇ ਯਤਨ, ਸਾਰੇ ਗਯਾਨ ਧਯਾਨ, ਸਾਰੇ ਧਰਮ, ਸਾਰੀ ਨੀਤੀ, ਸਾਰੇ ਉਪਕਾਰ, ਸਾਰੀ ਦੀ ਸਾਰੀ ਮਖ਼ਲੂਕੀਅਤ ਸਭ ਇਸ ਇਕ ਖੁਸ਼ੀ ਦੇ ਨਿਸ਼ਾਨੇ ਦੀ ਤੀਰੰਦਾਜ਼ੀ ਦੀ ਮਸ਼ਕ ਹੈ। ਕਿਸੇ ਨੇ ਕਿਹਾ ਸੀ:--

> The great pleasure in life is doing what people say you cannot do.
>
> [Walter Bagehot, *Lit Studies*

ਇਸ ਦਾ ਮਤਲਬ ਹੈ ਕਿ ਵੱਡੀ ਖੁਸ਼ੀ ਉਸ ਕੰਮ ਕਰਨ ਤੋਂ ਪ੍ਰਾਪਤ ਹੁੰਦੀ ਹੈ ਜਿਸ ਬਾਬਤ ਲੋਕ ਕਹਿੰਦੇ ਹਨ ਕਿ ਤੂੰ ਇਹ ਕਰ ਨਹੀਂ ਸਕਦਾ। ਸ਼ਾਇਦ ਇਹ ਗਲ ਠੀਕ ਹੋਵੇ, ਸ਼ਾਇਦ ਨਾ ਹੋਵੇ; ਸ਼ਾਇਦਕਿਸੇ ਹਾਲਤਵਿਚ ਸਹੀ ਹੋਵੇ ਤੇ ਕਿਸੇ ਵਿਚ ਨਾ। ਕਦਾਚਿਤ ਇਹ ਗਲ ਜਵਾਨੀ ਦੀ ਦਸ਼ਾ ਵਿਚ ਦਰੁਸਤ ਹੋਵੇ ਜਿਸ ਵੇਲੇ ਡੋਲਿਆਂ ਦੇ ਫਰਕਣ ਵਿਚ ਸਮੁੰਦਰ ਦੀ ਜਵਾਰ ਭਾਟਾ ਦਾ ਜੋਬਨ ਉਛਲਦਾ ਹੈ ਤੇ ਦਿਲ ਹਰ ਮੁਕਾਬਲੇ ਨੂੰ ਬਾਹਵਾਂ ਦੇ ਭਰੋਸੇ ਲਲਕਾਰਦਾ ਹੋਇਆ ਉਤਸ਼ਾਹ ਭਰਪੂਰ ਹੋ ਜਾਂਦਾ ਹੈ।

ਪਰ ਖ਼ੈਰ, ਜਿਤਨਾ ਵੀ ਤੁਸੀਂ ਇਨਾਂ ਗਲਾਂ ਨੂੰ ਸੋਚੋ, ਇਹ

ਪ੍ਰਤੀਤ ਹੋਵੇਗਾ ਕਿ ਖੁਸ਼ੀ ਦੇ ਸਾਰੇ ਨੁਸਖ਼ੇ ਦਰੁਸਤ ਹਨ, ਪਰ ਉਹ ਲਾਗੂ ਹਨ, ਮਨ ਤਨ ਧਨ ਤੇ ਉਮਰਾ ਦੇ ਇਤਬਾਰ ਨਾਲ ਕਿਸੇ ਇਕ ਖ਼ਾਸ ਅਵਸਥਾ ਉਪਰ। ਏਸ ਕਰਕੇ ਮਨ ਪਤੀਜਦਾ ਨਹੀਂ, ਪੂਰਾ ਭਰਦਾ ਨਹੀਂ, ਕੋਈ ਨ ਕੋਈ ਪਾਸਾ ਸੱਖਣਾ ਰਹਿ ਜਾਂਦਾ ਹੈ। ਅੰਦਰਲੇ ਦੀ ਇਹ ਲੋਚਾ ਰਹਿੰਦੀ ਹੈ ਕਿ ਕਿਸੇ ਕੌਲੋਂ ਐਸੀ ਖੁਸ਼ੀ ਮਿਲੇ ਜੋ ਜੀਵਨ ਦੇ ਸਾਰੇ ਪਹਿਲੂਆਂ ਉਤੇ ਹਾਵੀ ਹੋਵੇ। ਕੀ ਕੋਈ ਐਸਾ ਬੰਦਾ ਹੈ ਜਿਸ ਤੋਂ ਅਸੀਂ ਖੁਸ਼ੀ ਹਾਸਲ ਕਰ ਸਕਦੇ ਹਾਂ ਜੋ ਮਨ ਤੇ ਤਨ ਦੇ ਸਾਰੇ ਅੰਗਾਂ ਨੂੰ ਭਰਪੂਰ ਕਰ ਦੇਵੇ ਤੇ ਕੋਈ ਨੁੱਕਰ ਖ਼ਾਲੀ ਨਾ ਰਹਵੇ ? ਕੌਣ ਹੈ ਜੋ ਰੀਝ ਪਵੇ ਤੇ ਉਸ ਦੀ ਰੀਝ ਹੀ ਐਸਾ ਖੁਸ਼ੀ ਦਾ ਚਾਨਣ ਖੇੜ ਦੇਵੇ ਕਿ ਅੰਦਰ ਬਾਹਰ ਨੂਰੋ ਨੂਰ ਹੋ ਜਾਵਣ ?

੨.

ਭਾਈ ਸੇਵਾ ਦਾਸ ਉਦਾਸੀ ਦੀਆਂ ਪਰਚੀਆਂ ਵਿਚ ਲਿਖਿਆ ਹੈ:—

"ਫੇਰਿ ਗੁਰੂ ਬਾਬੇ ਗੁਰਾਈ ਕੇ ਤਖਤਿ ਊਪਰਿ ਗੁਰੂ ਅੰਗਦੁ ਕਉ ਬੈਠਾਇਆ ਤੇ ਆਪ ਜੋਤੀ ਮਾਹਿ ਜੋਤਿ ਸਮਾਣੇ ਤੇ ਭਾਈ ਬਾਲੇ ਕਾ ਸਰੀਰ ਕਛੂ ਦਿਨ ਪਾਛੇ ਰਹਿਆ। ਇਹ ਗਲ ਸੁਨਿ ਕਰਿ ਭਾਈ ਬਾਲਾ ਦਰਸਨਿ ਆਇਆ ਸੀ। ਜੋ ਗੁਰਾਈ ਕਾ ਤਖਤੁ ਗੁਰੂ ਬਾਬੇ ਗੁਰੂ ਅੰਗਦਿ ਜੀ ਕਉ ਬਖਸਿਆ ਹੈ। ਇਸੀ ਕਰਿ ਦਰਸ਼ਨਿ ਆਇਆ ਸੀ। ਫੇਰਿ ਗੁਰੂ ਅੰਗਦੁ ਭੀ ਭਾਈ ਬਾਲੇ ਕਉ ਆਦਰਿ ਸੰਜੁਗਤਿ ਅਪਣੇ ਨਿਕਟਿ ਬੈਠਾਇਆ। ਤਬ ਭਾਈ ਬਾਲੇ ਮਸਤਕਿ ਟੇਕਿ ਕਰ ਕਹਿਆ ਜੋ 'ਗੁਰੂ ਜੀ ਮੋਕਉ ਤੁਮ ਆਗਿਆ ਦੇਵਹੁ ਤਬ ਕੋਈ ਬਚਨ ਬਾਰਤਾ ਪੂਛਉ।' ਹੁਕਮੁ ਹੋਆ: 'ਭਾਈ ਬਾਲਾ ਨਿਸੰਗ

ਪੂਛੀਐ ਸੰਕਾ ਨ ਕਰਹੁ।' ਤਾਂ ਭਾਈ ਬਾਲਾ ਇਹ ਬਾਤ ਕਹੀ: 'ਗੁਰੂ ਜੀ ਤੂੰ ਬੜਾ ਗੜੂ ਸਾਧਿਆ ਅਰ ਤੂੰ ਬੜਾ ਸੂਰਬੀਰ ਹਹਿ। ਕਾਹੇ ਤੇ ਜੋ ਮਹਾਂ ਪੁਰਖਾਂ ਕਾ ਰੀਝਾਵਣਾ ਬਹੁਤ ਕਠਨ ਹੈ ......ਉਨਕਾ ਰੀਝਾਵਨਾ ਸੁਗਮ ਨਾਹੀ, ਸੋ ਤਿਸ ਪੁਰਖ ਕੋ ਤੈ ਰੀਝਾਇਆ ਹੈ। ਇਹ ਪਦ ਤੁਝੇ ਮੁਬਾਰਿਖ ਹੋਇ। ਇਹ ਬਡੀ ਜੀਤ ਪਰਮੇਸਰ ਤਉ ਕਉ ਬਖਸੀ; ਪਰ ਹਮ ਕਉ ਕਿਰਪਾ ਕਰਿਕੈ ਇਹ ਬਾਤ ਸੁਨਾਵਹੁ ਜੋ ਉਹ ਕਰਮ ਤੁਝ ਕਉਨ ਕੀਨਾ ਅਰ ਉਹ ਸੇਵਾ ਕਉਨ ਕੀਨੀ ਹੈ ਅਰ ਉਹ ਕਉਨ ਸੀ ਆਗਿਆ ਮਾਨੀ ਹੈ।.........ਇਹ ਬਾਤ ਮੋਕਉ ਸੁਨਨ ਕੀ ਆਸ ਹੈ। ਭਲੀ ਪ੍ਰਕਾਰ ਨਿਪਟਿ ਖੋਲਿ ਸੁਨਾਵਹੁ।' ਤਬ ਗੁਰੂ ਅੰਗਦ ਜੀ ਭਾਈ ਬਾਲੇ ਕਉ ਇਹੁ ਉਤਰੁ ਦੀਆ ਜੋ: 'ਮੈ ਉਨਕੀ ਕ੍ਰਿਪਾ ਕੀ ਘਾਲ ਘਾਲੀ ਹੈ ਅਵਰ ਘਾਲ ਤਉ ਮੇਰੇ ਪਾਸਹੁ ਕਛੂ ਨਹੀ ਹੂਈ'.........ਤਾਂ ਫੇਰ ਭਾਈ ਬਾਲੇ ਕਹਿਆ: 'ਗੁਰੂ ਜੀ ਤੁਮ ਸਤਿ ਕਹਤੇ ਹੋ.........ਪਰ ਕਰਮੁ ਸੇਵਕ ਪਾਸਹੁ ਕਰਾਈਦਾ ਹੈ ਤੇ ਬਲ ਕਰਮ ਕਰਨ ਦਾ ਸਤਿਗੁਰ ਬਖਸਦੇ ਹੈਨਿ। ਸਿਦਕ ਸਿਖ ਕਾ ਮਿਲਤਾ ਹੈ। ਅਰ ਕ੍ਰਿਪਾ ਗੁਰਹ ਕੀ ਮਿਲਤੀ ਹੈ। ਤਬ ਹੀ ਕਾਰਜ ਹੋਤਾ ਹੈ। ਸੋ ਮੈ ਓਹੀ ਸਿਦਕ ਕਾ ਕਰਮੁ ਪੂਛਤਾ ਹੌ। ਜੋ ਕਉਨ ਕਰਮ ਗੁਰੂ ਬਾਬੇ ਤੇਰੇ ਪਾਸਹੁ ਕਰਾਇਆ ਜੋ ਰੀਝਿਆ? ਤਾਂ ਤੇ ਜਿਸ ਕਰਮ ਕਰਿਕੈ ਤੇਰੇ ਉਪਰਿ ਰੀਝਿਆ ਹੈ ਗੁਰੂ ਬਾਬਾ ਸੋ ਕਿਰਪਾ ਕਰਿ ਕੈ ਮੋਕਉ ਸਭ ਹੀ ਸੁਨਾਇ ਦੇਵਹੁ।' ਫਿਰਿ ਗੁਰੂ ਅੰਗਦ ਜੀ ਕਹਿਆ: 'ਭਾਈ ਬਾਲਾ ਜੀ! ਤੁਮ ਗੁਰੂ ਨਾਨਕ ਜੀ ਕੇ ਸਖਾ ਹੋ।.........ਤੁਮਾਰਾ ਪੂਛਨਾ ਹਮ ਸਫਲ ਕਰਨਾ ਹੈ, ਬਿਰਥਾ ਨਹੀ ਕਰਨਾ।' .........ਤਬ ਜਿਸ ਜਿਸ ਕਰਮ ਕਰਕੈ ਗੁਰੂ ਬਾਬੇ ਗੁਰੂ ਅੰਗਦਿ

ਉਪਰਿ ਖੁਸ਼ੀ ਕੀਨੀ ਥੀ ਸੋ ਸੋ ਕਰਮ ਖੋਲਿ ਕਰਿ ਭਾਈ ਬਾਲੇ ਕੋ ਸੁਨਾਇ ਦੀਆ।

ਕਹਿਆ: 'ਏਕ ਬੇਰਿ ਹਉ ਭੀ ਸਾਥ ਥਾ ਤੇ ਬਾਬਾ ਬੁੱਢਾ ਭੀ ਪਾਸ ਥਾ। ਕੋਈ ਸਮਾ ਰਾਤ ਕਾ ਹੋਇਆ ਤਾਂ ਹੁਕਮ ਹੋਆ: ਬੁਢਿਆ ਬਾਹਰ ਜਾਉ ਤੇ ਰਾਤ ਵੇਖ ਆਉ ਕੇਤੀ ਗਈ ਹੈ ਅਰ ਕੇਤੀ ਰਹੀ ਹੈ; ਤਾਂ ਬਾਬਾ ਬੁਢਾ ਬਾਹਰਿ ਜਾਇ ਕਰ ਦੇਖਿ ਆਇਆ, ਕਹਿਆ: ਸਚੇ ਪਾਤਸ਼ਾਹੁ! ਅਢਾਈ ਪਹਿਰਿ ਰਾਤ ਗਈ ਹੈ ਅਰੁ ਡੂਢੁ ਪਹਿਰਿ ਰਹੀ ਹੈ। ........ਤਬ ਫੇਰ ਗੁਰੂ ਬਾਬੇ ਮੇਰੇ ਕਉ ਹੁਕਮ ਕੀਆ: ਜੋ ਅੰਗਦਾ ਤੂੰ ਜਾਹ ਤੇ ਦੇਖਿ ਆਉ ਰਾਤ ਕੇਤੀ ਗਈ ਹੈ ਅਰ ਕੇਤੀ ਰਹੀ ਹੈ? ਤਾਂ ਮੈਂ ਬਚਨਿ ਪਾਇ ਬਾਹਰਿ ਉਠਿ ਆਇਆ। ਮੈਂ ਕਹਿਆ: ਸਚੇ ਪਾਤਿਸ਼ਾਹ! ਜੇਤੀ ਰਾਤ ਤੈ ਬਿਤਾਈ ਹੈ ਤੇਤੀ ਗਈ ਹੈ ਅਰ ਜੇਤੀ ਰਾਤ ਤੈ ਰਾਖੀ ਹੈ ਤੇਤੀ ਰਹੀ ਹੈ। ਤੂੰ ਜਾਨ ਪ੍ਰਬੀਨ ਹੈ। ਜਬ ਮੈ ਇਉ ਕਹਿਆ ਤਬਿ ਮੇਰੇ ਸਿਦਕ ਕੀ ਓਰਿ ਦੇਖਿ ਕਰਿ ਮੇਰੇ ਉਪਰਿ ਖੁਸ਼ੀ ਕੀਨੀ।"

੩.

ਫਰੀਦ ਜੀ ਦਾ ਬਚਨ ਹੈ:—

> ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥
>
> [ਸਲੋਕ ਫਰੀਦ—੧੦੭

ਫਰੀਦ ਜੀ ਨੇ ਪਿਛਲੀ ਰਾਤ ਦੇ ਜਾਗਣ ਉਪਰ ਪਾਬੰਦੀ ਲਾਈ ਹੈ। ਇਹ ਪਾਬੰਦੀ ਸਖਤ ਹੈ। ਸਵੇਰ ਸਾਰ ਸੁੱਤੇ ਰਹਿਣ ਨੂੰ ਮਰਨ ਤੁੱਲ ਗਿਣਿਆ ਹੈ। ਸਵੇਰੇ ਜਾਗਣਾ ਮਾੜਾ ਕੰਮ ਨਹੀਂ, ਚੰਗਾ ਹੈ। ਜਿਨ੍ਹਾਂ ਨੇ ਸਵੇਰ ਦੀ ਨਮਾਜ਼ ਪੜ੍ਹਨੀ ਹੈ ਉਨ੍ਹਾਂ ਲਈ

ਵਕਤ ਸਿਰ ਉੱਠਣਾ ਜ਼ਰੂਰੀ ਹੈ:—

ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥ ੭੧ ॥'

[ਸਲੋਕ ਫਰੀਦ-੭੧

ਸ੍ਰੀ ਅੰਗਦ ਨੇ ਜਿਸ ਵੇਲੇ ਕਿਹਾ ਕਿ 'ਸਚੇ ਪਾਤਸਾਹ ਜੇਤੀ ਰਾਤ ਤੈ ਬਿਤਾਈ ਹੈ ਤੇਤੀ ਗਈ ਹੈ ਅਰ ਜੇਤੀ ਰਾਤ ਤੈ ਰਾਖੀ ਹੈ ਤੇਤੀ ਰਹੀ ਹੈ' ਤਾਂ ਅੰਗਦ ਕਿਸੇ ਅਨੁਭਵ ਦੀ ਨੂਰਾਨੀ ਡੂੰਘਾਣ ਵਿਚੋਂ ਬੋਲ ਰਿਹਾ ਸੀ। ਉਥੇ ਸਮਾ ਅਪਣਾ ਵੇਸ ਵਟਾ ਲੈਂਦਾ ਹੈ। ਸਮੇਂ ਦੇ ਹਿੱਸੇ ਜੁੜ ਜਾਂਦੇ ਹਨ। ਉਸ ਦੇ ਸਾਰੇ ਅੰਗ ਸੁਕੜ ਜਾਂਦੇ ਹਨ। ਸਾਰੇ ਜੁਜ਼ ਖਿੱਚੇ ਜਾਂਦੇ ਹਨ 'ਕੁੱਲ' ਵਿਚ ਤੇ 'ਕੁੱਲ' ਇਕ ਨੁਕਤਾ ਬਣ ਜਾਂਦਾ ਹੈ, ਜਿਸ ਵਿਚ ਸਰਬ ਸਮਾਂ ਸਮੇਟਿਆ ਹੁੰਦਾ ਹੈ। ਇਹ ਸਰਬ ਸਮਾਂ Eternity ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਏਸੇ ਨੂੰ ਸਰਬ ਕਾਲ ਕਿਹਾ ਹੈ:—

'ਸਰਬ ਕਾਲ ਹੈ ਪਿਤਾ ਅਪਾਰਾ ॥'

[ਬਚਿੱਤ੍ਰ ਨਾਟਕ, ਧਿਆਇ ੧੪-੫

ਸ੍ਰੀ ਅੰਗਦ ਦੀ ਸੁਰਤ ਸਮੇਂ ਦੇ ਚੱਕਰ ਨਾਲ ਨਹੀਂ ਸੀ ਬੱਝੀ ਹੋਈ। ਕਾਲ ਚੱਕਰ ਤੋਂ ਕੁਛ ਪਰੇ ਖੜੋਤੀ ਸੀ। ਏਸ 'ਕਾਲ ਉਪ੍ਰਾਮ' ਤਬੀਅਤ ਨਾਲ ਉਸ ਨੇ ਗੁਰੂ ਨਾਨਕ ਨੂੰ ਰਿਝਾ ਲਿਆ ਤੇ ਉਸ ਦੀ ਖੁਸ਼ੀ ਹਾਸਲ ਕਰ ਲਈ।

ਦੁਨੀਆਂ ਨਿਯਮ ਵਿਚ ਚੱਲ ਰਹੀ ਹੈ। ਸਾਰਿਆਂ ਤੋਂ ਵੱਡਾ ਨੇਮ ਸਮੇਂ ਦੀ ਚਾਲ ਹੈ। ਇਹੋ ਸਭ ਤੋਂ ਵੱਡੀ ਪਾਬੰਦੀ ਹੈ, ਸਭ ਤੋਂ ਵੱਡੀ ਕੈਦ। ਸਮਾਂ ਇਕ ਮਸ਼ੀਨ ਵਾਕੁਣ ਚਲ ਰਿਹਾ ਹੈ। ਇਸ ਦੇ ਪੁਰਜ਼ਿਆਂ ਨਾਲ ਦੁਨੀਆਂ ਬੱਝ ਗਈ ਹੈ। ਸਮੇਂ ਦੇ ਚੱਲਣ ਨੂੰ ਵੱਜਣਾ ਕਹਿੰਦੇ ਹਨ। ਸਾਰਾ ਦਿਨ ਦੁਨੀਆਂ ਨੂੰ ਇਹੋ ਖਿਆਲ ਰਹਿੰਦਾ ਹੈ ਕਿ ਹੁਣ ਕਿਤਨੇ ਵੱਜੇ ਹਨ। ਪਰ ਇਹ ਭੁੱਲ ਜਾਂਦੇ ਹਨ ਕਿ ਇਹ ਸਿਰਫ ਸਮਾਂ ਹੀ ਨਹੀਂ ਵੱਜ ਰਿਹਾ, ਦੁਨੀਆਂ ਬੀ ਏਸੇ

ਨਾਲ ਵੱਜ ਰਹੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਫ਼ਰੀਦ ਨੂੰ ਮੁਖ਼ਾਤਬ ਕਰਕੇ ਕਿਹਾ ਸੀ:—

ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ ॥
ਸੋਈ ਜੀਉ ਨ ਵਜਦਾ ਜਿਸੁ ਅਲਹੁ ਕਰਦਾ ਸਾਰ ॥੧੧੦॥

[ਸਲੋਕ ਫਰੀਦ ਮਃ ੫

ਇਹ 'ਜੀਉ' ਕਿਹੜਾ ਸੀ ਜੋ ਦੁਨੀਆਂ ਨਾਲ ਨਹੀਂ ਸੀ ਵੱਜ ਰਿਹਾ, ਜੋ ਵਕਤ ਨਾਲ ਨਹੀਂ ਸੀ ਵੱਜ ਰਿਹਾ, ਜੋ ਵੇਲੇ ਵਖਤ ਤੋਂ ਮੁਕਤ ਹੋ ਗਿਆ ਸੀ? ਇਹ ਸ੍ਰੀਅੰਗਦ ਸੀ, ਜਿਸ ਗੁਰੂ ਨਾਨਕ ਦੀ ਸਰਬਕਾਲੀ ਸਿਖਿਆ ਧਾਰਨ ਕੀਤੀ ਤੇ ਐਸੀ ਧਾਰਨ ਕੀਤੀ ਕਿ ਉਸ ਨੇ ਗੁਰੂ ਨਾਨਕ ਨੂੰ ਰੀਝਾ ਲਿਆ ਤੇ ਉਸ ਦੀ ਖੁਸ਼ੀ ਹਾਸਲ ਕਰ ਲਈ।

ਗੁਰੂ ਅੰਗਦ ਲਈ ਵਕਤ ਨੇ ਸ਼ਕਲ ਬਦਲ ਲਈ ਸੀ। ਸਮੇਂ ਨੇ ਵੱਜਣਾ ਬੰਦ ਕਰ ਦਿਤਾ ਸੀ। ਕਾਲ ਵਿਚੋਂ ਮਜਬੂਰੀ ਦਾ ਹਿੱਸਾ ਨਿਕਲ ਗਿਆ ਸੀ। ਸਮੇਂ ਦੀ ਥਕਾਵਟ (boredom) ਖ਼ਤਮ ਹੋ ਗਈ ਸੀ। ਸਮੇਂ ਦੀ ਜੋ ਥੋੜੀ ਬਹੁਤ ਪਛਾਣ ਰਹਿ ਗਈ ਸੀ, ਉਹ ਉਸ ਦੇ ਵੱਜਣ ਤੋਂ ਨਹੀਂ ਸੀ, ਬਲਕਿ ਅੰਦਰ ਦੇ ਅੰਦਾਜ਼ੇ ਤੋਂ ਸੀ। ਸਵੇਰ ਦਾ ਪਤਾ ਘੜਿਆਲੀ ਦੀ ਟੰਕਾਰ ਤੋਂ ਨਹੀਂ ਸੀ ਲਗਦਾ, ਬਲਕਿ ਆਪਣੇ ਚਾਉ ਦੇ ਅਨੁਮਾਨ ਤੋਂ ਲਗਦਾ ਸੀ:—

ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥
ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥

[ਮਾਝ ਵਾਰ ਮਃ ੨-੧੯

ਅੰਦਰ ਆਤਮ ਤੀਰਥ ਹੈ। ਉਸ ਵਿਚ ਅੰਮ੍ਰਿਤ ਦੀ ਲਹਿਰ ਹੈ। ਉਸ ਦਾ ਤ੍ਰੰਗ ਸੁਰਤ ਦਾ ਚਾਉ ਹੈ। ਜਿਸ ਵੇਲੇ ਇਹ ਅੰਮ੍ਰਿਤ ਉਛਲਦਾ ਹੈ ਉਹ ਅੰਮ੍ਰਿਤ ਵੇਲਾ ਹੈ, ਉਹ ਚਉਥਾ ਪਹਿਰ ਸਬਾਹ ਦਾ ਹੈ। ਇਹ ਪਹਿਰੇ ਸੁਰਤ ਦੀ ਘੜੀ ਵਿਚ ਰਹਿੰਦੇ ਹਨ। ਹਰ ਸੁਰਤੇ ਦੀ ਆਪੋ ਆਪਣੀ ਘੜੀ ਹੈ। ਇਹ ਕਿਸੇ ਘੰਟੇ ਘਰ ਦੀ

ਵੱਜਣ ਵਾਲੀ ਸ਼ਾਂਝੀ ਘੜੀ ਨਹੀਂ । ਇਹ ਸੰਗਤੀ ਚੀਜ਼ ਨਹੀਂ। ਇਹ ਸ਼ਖਸੀ ਸਮਝ ਹੈ, ਜੋ ਆਪਣੀ ਨਿਜੀ ਰਸ ਅਵਸਥਾ ਤੋਂ ਸਮੇਂ ਦੇ ਖਾਲਸ ਸਰੂਪ ਦੀ ਚੇਤੰਨਤਾ ਰਖਦੀ ਹੈ। ਸੁਰਤ ਵਾਲਾ ਬੰਦਾ ਆਪਣੇ ਆਤਮ ਤੀਰਥ ਦੇ ਤੁੰਗ ਵਿਚ ਉਠਿਆ ਹੋਇਆ ਦਰਿਆ ਤੇ ਚਲਿਆ ਜਾਂਦਾ ਹੈ। ਉਸ ਲਈ ਓਹੋ ਪੂਜਾ ਅਸਥਾਨ ਹੈ, ਓਹੋ ਮਸਜਿਦ ਹੈ, ਓਹੋ ਮੰਦਰ ਹੈ, ਓਹੋ ਮੱਕਾ ਹੈ, ਓਹੋ ਕਾਬਾ ਹੈ, ਓਹੋ ਅਰਦਾਸਗਾਹ ਹੈ। ਉਥੇ ਦੋ ਦਰਯਾ ਚਲ ਰਹੇ ਹਨ। ਇਕ ਬਾਹਰ ਹੈ ਇਕ ਅੰਦਰ ਹੈ। ਦੋਨਾਂ ਦਾ ਜਜ਼ਬਾਤੀ ਮਿਲਾਪ ਹੈ। ਦੋਨੋਂ ਇਕ ਦੂਜੇ ਨੂੰ ਸਿਆਣਦੇ ਹਨ। ਦੋਨਾਂ ਦੀ ਦੋਸਤੀ ਹੈ। ਜੋ ਬਾਹਰ ਦਾ ਦਰਯਾ ਹੈ ਉਸ ਦੇ ਵਿਚ ਸ਼ਾਂ ਸ਼ਾਂ ਹੈ, ਮਾਨੋਂ ਉਸ ਦੇ ਮੁਖ ਵਿਚ 'ਨਾਉਂ' ਹੈ। ਜੋ ਅੰਦਰ ਦਾ ਤੀਰਥ ਹੈ ਉਸ ਦੇ ਮਨ ਵਿਚ 'ਨਾਉਂ' ਹੈ। ਦੋਨੋਂ ਇਕ ਦੂਜੇ ਨੂੰ ਨਾਉਂ ਤੋਂ ਸਿਆਣਦੇ ਹੋਏ ਵਹਦਤ ਦੇ ਆਬਹਯਾਤ ਵਿਚ ਇਕ ਹੋ ਜਾਂਦੇ ਹਨ। ਇਹ ਅੰਮ੍ਰਿਤ ਵੇਲਾ ਹੈ। ਇਸ ਘੁੰਮ ਰਹੇ ਚਰਖ ਤੋਂ ਉਪਰ ਦੀ ਗੱਲ ਹੈ:—

> ਗਗਨ ਸਰੋਵਰ ਅਨਹਦੁ ਤਾਲ ॥
> ਚਮਕੈ ਦਾਮਨਿ ਨਿਰਮਲ ਝਾਲ ॥
> ਬਰਸਹਿ ਅੰਮ੍ਰਿਤੁ ਭੀਗਹਿ ਸੰਤਾ ॥
> ਨਾਨਕ ਸੋ ਬੈਰਾਗੀ ਜੋ ਗੁਰ ਕੈ ਮੰਤ੍ਰਾ ॥
>
> [ਪੁਰਾਤਨ ਜਨਮਸਾਖੀ, ਅੰਤਕਾ-ੳ

ਸੁਰਤ ਵਾਲੇ ਬੰਦੇ ਪ੍ਰਕਿਰਤੀ ਦੇ ਵੱਜ ਰਹੇ ਵੇਲੇ ਨਾਲ ਨਹੀਂ ਵੱਜਦੇ, ਉਨ੍ਹਾਂ ਦਾ ਮਨ ਸਮੇਂ ਦੇ ਵੱਜਣ ਤੋਂ ਬੇਅਸਰ ਰਹਿੰਦਾ ਹੈ। ਓਹ ਉਹ ਜੀਉ ਹਨ ਜੋ:—

> ਸੋਈ ਜੀਉ ਨ ਵਜਦਾ ਜਿਸੁ ਅਲਹੁ ਕਰਦਾ ਸਾਰ ॥
>
> [ਸਲੋਕ ਫਰੀਦ, ਮ: ੫-੧੧੦

ਐਸੇ ਜੀਵਾਂ ਦੀ ਸਾਰ ਅੱਲਾ ਕਰਦਾ ਹੈ। ਅੱਲਾ ਆਪ ਸਮੇਂ

ਥੀਂ ਉਪਰ ਹੈ, ਜੋ ਜੀਵ ਉਸ ਦੀ ਸਾਰ ਸੰਮ੍ਹਾਲ ਵਿਚ ਆ ਜਾਂਦੇ ਹਨ ਉਨ੍ਹਾਂ ਦਾ ਮਨ ਵੀ ਉਸ ਚੱਕਰ ਤੋਂ ਉਪਰ ਹੋ ਜਾਂਦਾ ਹੈ ਜਿਸ ਨਾਲ ਜ਼ਮਾਨੇ ਦਾ ਚਰਖ ਘੁੰਮ ਰਿਹਾ ਹੈ। ਗੁਰੂ ਨਾਨਕ ਦੇ ਕੋਲ ਓਹ ਬੰਦੇ ਵੀ ਸਨ, ਤੇ ਬਹੁਤੇ ਓਹੋ ਹੀ ਸਨ, ਹਾਂ ਸਾਰੇ ਓਹੋ ਸਨ, ਸਿਵਾਏ ਇਕ ਦੇ, ਜੋ ਉਸ ਦੇ ਦਰ ਦਰਵਾਜੇ ਉਪਰ ਬੈਠੇ ਹੋਏ ਵੀ, ਹਾਂ ਉਥੋਂ ਤਕ ਪਹੁੰਚਕੇ ਵੀ ਇਸ ਚਰਖ ਤੋਂ ਉਪਰ ਨਾ ਉਠ ਸਕੇ, ਉਹ ਘੜਿਆਲ ਵਾਲੇ ਸਮੇਂ ਨੂੰ ਹੀ ਗਿਣਦੇ ਰਹੇ ਤੇ ਉਨ੍ਹਾਂ ਦਾ ਮਨ ਘੰਟਿਆਂ ਦੀ ਟੰਕਾਰ ਦੇ ਨਾਲ ਵੱਜਦਾ ਰਿਹਾ। ਫਰੀਦ ਜੀ ਨੇ ਕਿਹਾ ਹੈ:—

ਫਰੀਦਾ ਦਰਿ ਦਰਵਾਜੈ ਜਾਇਕੈ ਕਿਉ ਡਿਠੋ ਘੜੀਆਲੁ ॥
ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ ॥ ੩੯ ॥
ਘੜੀਏ ਘੜੀਏ ਮਾਰੀਐ ਪਹਰੀ ਲਹੈ ਸਜਾਇ ॥
ਸੋ ਹੇੜਾ ਘੜੀਆਲ ਜਿਉ ਡੁਖੀ ਰੈਣਿ ਵਿਹਾਇ ॥ ੪੦ ॥

[ਸਲੋਕ-ਫਰੀਦ

ਘੜਿਆਲ ਨੂੰ ਹਰ ਘੜੀ ਮਾਰ ਪੈਂਦੀ ਹੈ। ਇਹ ਸਮੇਂ ਦੀ ਚੋਟ ਹੈ। ਏਸ ਤਰ੍ਹਾਂ ਏਹ ਸਰੀਰ (ਹੇੜਾ) ਵੀ ਘੜਿਆਲ ਹੈ, ਇਹ ਵੀ ਸਮੇਂ ਦੀ ਜ਼ਦ ਵਿਚ ਜ਼ਮਾਨੇ ਦੀ ਠੁਹਕਰ ਦਿਨ ਰਾਤ ਖਾਂਦਾ ਰਹਿੰਦਾ ਹੈ। ਸਿਰਫ ਰਾਤ ਹੀ ਨਹੀਂ, ਅੱਠ ਪਹਿਰ ਜੋ ਗੁਜ਼ਰਦੇ ਹਨ, ਉਹ ਸਮੇਂ ਦੀ ਹੀ ਮਾਰ ਵਿਚ ਗੁਜ਼ਰਦੇ ਹਨ:—

ਫਰੀਦਾ ਚਾਰਿ ਗਵਾਇਆ ਹੰਢਿਕੈ ਚਾਰਿ ਗਵਾਇਆ ਸੰਮਿ ॥
ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ ॥ ੩੮ ॥

[ਸਲੋਕ ਫਰੀਦ

ਫਕੀਰ ਦੇ ਦਰ ਦਰਵਾਜ਼ੇ ਤੇ ਪਹੁੰਚਕੇ ਕਉਣ ਹੈ ਜੋ ਘੜਿਆਲੀ ਖਿਆਲਾਂ ਤੋਂ ਉਪਰ ਉਠੇ, ਤੇ ਸਰਬ ਕਾਲ ਦੀ ਚਾਸ਼ਨੀ ਚੱਖੇ? ਇਹ ਵਿਦਯਾ ਕੌਣ ਪੜ੍ਹਾਵੇ? ਸ਼ਾਇਦ ਇਹ ਪੜ੍ਹਨ ਦੀ ਚੀਜ਼ ਨਹੀਂ, ਇਹ ਕੇਵਲ ਅੰਦਰ ਦੀ ਜਾਗ ਹੈ, ਜੋ ਮਨ ਹੀ ਮਨ

ਨੂੰ ਸਿਖਾ ਸਕਦਾ ਹੈ, ਤਦੇ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਸੀ:—

ਸਰਬ ਕਾਲ ਹੈ ਪਿਤਾ ਅਪਾਰਾ ॥
ਦੇਬਿ ਕਾਲਕਾ ਮਾਤ ਹਮਾਰਾ ॥
ਮਨੂਆ ਗੁਰ ਮੁਰਿ ਮਨਸਾ ਮਾਈ ॥
ਜਿਨ ਮੋ ਕੋ ਸੁਭ ਕ੍ਰਿਯਾ ਪੜ੍ਹਾਈ ॥

[ਬਚਿੱਤ੍ਰ ਨਾਟਕ ਧਿਆਇ ੧੪-੫

੪.

ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ:—

ਤਬਿ ਬਾਬਾ ਅਤੈ ਸ਼ੇਖ ਫਰੀਦੁ ਦੁਇ ਏਕ ਰਾਤਿ ਇਕਠੇ ਰਹੇ ਜੰਗਲ ਵਿਚਿ। ਤਬਿ ਇਕੁ ਬੰਦਾ ਖੁਦਾਇ ਦਾ ਆਇ ਨਿਕਲਿਆ। ਉਹ ਦੇਖਿ ਕਰਿ ਘਰਿ ਉਠਿ ਗਇਆ, ਤਬ ਏਕ ਤਬਲਬਾਜ ਦੁਧ ਕਾ ਭਰਕੇ ਲੇ ਆਇਆ, ਵਿਚਿ ਚਾਰਿ ਮੁਹਰਾਂ ਪਾਇ ਕਰਿ, ਪਿਛਲੀ ਰਾਤ ਨੂੰ ਲੇ ਆਇਆ। ਤਬ ਸੇਖ ਫਰੀਦ ਆਪਣਾ ਬਖਰਾ (ਹਿੱਸਾ) ਪਾਇ ਲਇਆ, ਅਤੈ ਗੁਰੂ ਦਾ ਬਖਰਾ ਰਖਿ ਛਡਿਉਸੁ।

ਤਬ ਸੇਖ ਫਰੀਦ ਬੋਲਿਆ:—

ਪਹਿਲੇ ਪਹਿਰੈ ਫੁਲੜਾ ਫਲੁ ਭੀ ਪਛਾ ਰਾਤਿ ॥
ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ ॥ ੧੧੨ ॥

[ਸਲੋਕ ਫਰੀਦ

ਤਬਿ ਬਾਬੇ ਜਬਾਬੁ ਦਿਤਾ:—

ਦਾਤੀ ਸਾਹਿਬ ਸੰਦੀਆ
ਕਿਆ ਚਲੈ ਤਿਸੁ ਨਾਲਿ ॥
ਇਕਿ ਜਾਗੰਦੇ ਨਾ ਲਹੰਨਿ
ਇਕਨਾ ਸੁਤਿਆ ਦੇਇ ਉਠਾਲਿ ॥

[ਸਿਰੀ ਰਾਗੁ ਵਾਰ ਮਹਲਾ ੧—੨

ਤਬਿ ਬਾਬਾ ਬੋਲਿਆ: 'ਸ਼ੇਖ਼ ਫਰੀਦਾ ਇਸੁ ਦੁਧ ਵਿਚ ਹਾਥੁ ਫੇਰਿ ਕਰਿ ਦੇਖ ਕਿਆ ਹੈ।' ਜਾਂ ਸੇਖੁ ਫਰੀਦੁ ਦੇਖੈ ਤਾਂ ਮੁਹਰਾਂ ਚਾਰ ਅਸਨਿ ॥ [ਪੁਰਾਤਨ ਜ. ਸਾਖੀ, ਸਾਖੀ ੨੮

ਇਹ ਸਾਖੀ ਕਿਸ ਤਰ੍ਹਾਂ ਹੋਈ ? ਆਇਆ ਏਸੇ ਤਰ੍ਹਾਂ ਹੋਈ ਜਿਸ ਤਰ੍ਹਾਂ ਜਨਮ ਸਾਖੀ ਵਿਚ ਦਿਤੀ ਹੈ, ਜਾਂ ਏਸ ਬਿਆਨ ਵਿਚ ਕਥਾ ਦੇ ਤੱਤ ਕੁਛ ਬਦਲ ਗਏ ਹਨ, ਇਹ ਵਿਚਾਰ ਸਾਡੇ ਏਸ ਵਿਸ਼ਯ ਦੇ ਸੰਬੰਧ ਵਿਚ ਸਾਰਥਕ ਨਹੀਂ। ਇਹ ਮਦਰੱਸੀ ਗੱਲਾਂ ਅਸੀਂ ਵਿਹਲੇ ਵਕਤ ਬੈਠਕੇ ਕਰਾਂਗੇ। ਐਸ ਵੇਲੇ ਸਾਡੇ ਸਾਮ੍ਹਣੇ ਵਧੇਰੇ ਕੰਮ ਆਉਣ ਵਾਲੀਆਂ ਚੀਜ਼ਾਂ ਹਨ। ਜਿਸ ਵੇਲੇ ਦੁੱਧ ਦਾ ਤਬਲਬਾਜ ਆਇਆ ਫਰੀਦ ਜਾਗਦਾ ਸੀ! ਫਰੀਦ ਮੁਸਕਰਾ ਰਿਹਾ ਸੀ। ਗੁਰੂ ਦੇ ਨੀਂਦ੍ਰਾਵਲੇ ਨੈਣ ਤੱਕ ਕੇ ਹਸ ਰਿਹਾ ਸੀ ਤੇ ਕਹਿ ਰਿਹਾ ਸੀ:–

> ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ ॥
> ਜਿਨ੍ਹਾ ਨੈਣ ਨੀਂਦ੍ਰਾਵਲੇ ਤਿੰਨ੍ਹਾ ਮਿਲਣੁ ਕੁਆਉ ॥ ੮੦ ॥
> [ਸਲੋਕ ਫਰੀਦ

ਪਰ ਮੁਹਰਾਂ ਦੇਖਕੇ ਉਸ ਦੀ ਤਬੀਅਤ ਬਦਲ ਗਈ। ਕੁਛ ਹੈਰਾਨ ਰਹਿ ਗਈ। ਇਹ ਚਾਰ ਮੁਹਰਾਂ ਚਾਰ ਪਹਿਰਾਂ ਦਾ ਸੰਕੇਤ ਸੀ। ਇਹ ਦੱਸ ਰਹੀਆਂ ਸਨ ਕਿ ਜਿਸ ਦੇ ਨੈਣ ਨੀਂਦ੍ਰਾਵਲੇ ਸਨ ਉਸ ਦਾ ਸਮਾ ਕਿਸੇ ਹੋਰ ਤਰ੍ਹਾਂ ਸਾਰਥਕ ਹੋ ਰਿਹਾ ਹੈ। ਉਸ ਦਾ ਵਕਤ ਸੁਨਹਿਰੀ ਲੰਘ ਰਿਹਾ ਹੈ। ਉਸ ਦੇ ਚਾਰ ਪਹਿਰ ਚਾਰ ਮੁਹਰਾਂ ਵਾਕੁਣ ਸੁੱਚੇ ਜਮਾਂ ਹੋ ਗਏ ਹਨ, ਕਬੂਲ ਹੋ ਗਏ ਹਨ।

ਰਬ ਦੀ ਦਾਤ ਸਮੇਂ ਤੋਂ ਬੇਮੁਹਤਾਜ ਹੈ। ਜਾਗਦੇ ਰਹਿਣਾ ਇਹ ਦਾਤ ਦੀ ਸ਼ਰਤ ਨਹੀਂ। ਦਾਤ ਓਹੀ ਹੈ ਜੋ ਬਿਲਾ ਸ਼ਰਤ ਹੈ, ਜੋ ਦਾਤੇ ਦੀ ਬੇਪ੍ਰਵਾਹੀ ਤੋਂ ਉਪਜ ਰਹੀ ਹੈ, ਜੋ ਉਸ ਦੇ ਦਾਤੇ ਪਨੇ ਤੋਂ ਨਿਕਲ ਰਹੀ ਹੈ। ਉਸ ਦੀ ਦਾਤ ਵੀ ਉੱਡੀ ਹੀ

ਬੇਪ੍ਰਵਾਹ ਹੈ ਜਿੱਡਾ ਵਡਾ ਉਹ ਆਪ ਹੈ। ਉਹ ਇਤਨਾ ਵੱਡਾ ਹੈ ਕਿ ਕਾਲ ਤੋਂ ਵੱਡਾ ਹੈ, ਉਹ ਅਕਾਲ ਹੈ, ਉਸ ਦੀ ਦਾਤ ਨੇ ਵੀ ਸਮਾਂ ਨਹੀਂ ਦੇਖਣਾ, ਪਹਿਰ ਤੇ ਘੜੀ ਨਹੀਂ ਤੱਕਣੀ, ਸੁੱਤੇ ਅਤੇ ਜਾਗਦੇ ਦਾ ਵਿਤ੍ਰੇਕ ਨਹੀਂ ਕਰਨਾ। ਸਾਰੀ ਦੁਨੀਆਂ ਵਕਤ ਵਿਚ ਵੰਡੀ ਹੋਈ ਹੈ। ਅਠ ਪਹਿਰ ਹਨ, ਜਿਸ ਨੇ ਦੁਨੀਆਂ ਦੀ ਬਿਰਤੀ ਦੇ ਅਠ ਖੰਡ ਕਰ ਦਿਤੇ ਹਨ। ਸਾਰੇ ਮਨੁੱਖਾਂ ਦਾ ਮਨ ਤਨ ਤੇ ਕਰਮ ਏਸ ਤਕ-ਸੀਮ ਵਿਚ ਵੰਡਿਆ ਪਿਆ ਹੈ। ਕੋਈ ਵਿਰਲਾ ਹੈ ਜੋ ਏਸ ਵਿਭਾਗ ਤੋਂ ਉੱਪਰ ਉਠਦਾ ਹੈ ਤੇ ਜੋ ਉਠਦਾ ਹੈ ਉਹ ਕਿਸੇ ਨਾਂਵੇਂ ਖੰਡ ਵਿਚ ਚਲਿਆ ਜਾਂਦਾ ਹੈ। ਇਹ ਨਾਂਵਾਂ ਖੰਡ ਤਕਸੀਮ ਤੋਂ ਉੱਪਰ ਹੈ। ਸਮੇਂ ਦੀ ਜ਼ਰਬ ਏਥੇ ਚੋਟ ਨਹੀਂ ਮਾਰਦੀ। ਇਹ ਓਹੋ ਹੀ ਨਾਂਵਾਂ ਖੰਡ ਹੈ ਜਿਸ ਬਾਬਤ ਗੁਰੂ ਅੰਗਦ ਜੀ ਨੇ ਹੀ ਸਾਖ ਭਰੀ ਹੈ:—

ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥
ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ ॥

[ਮਾਝ ਵਾਰ ਮਹਲਾ ੨—੧੯

ਫਰੀਦ ਦੇ ਅੰਦਰ ਸਮੇਂ ਦੀ ਹੋਸ਼ ਕਰੜੀ ਸੀ। ਏਸ ਹੋਸ਼ ਨੂੰ ਮਦਹੋਸ਼ਤਾ ਦੀ ਲੋੜ ਸੀ।

ਜਨਮ ਸਾਖੀ ਵਿਚ ਅੱਗੇ ਲਿਖਿਆ ਹੈ:—

ਤਬ ਬਾਬਾ ਅਤੇ ਸੇਖੁ ਫਰੀਦੁ ਓਬਹੁੰ ਰਵੇ, ਜਬ ਉਹੁ (ਜੋ ਦੁੱਧ ਰਖ ਗਿਆ ਸੀ) ਆਇਕੈ ਦੇਖੈ ਤਾਂ ਤਬਲਬਾਜੂ ਪਇਆ ਹੈ, ਜਬ ਉਹ ਚਕੈ ਤਾਂ ਸੁਇਨੇ ਕਾ ਹੈ, ਅਤੈ ਮੁਹਰਾਂ ਨਾਲਿ ਭਰਿਆ ਹੋਆ ਹੈ। ਤਬ ਉਹੁ ਲੱਗਾ ਪਛੋਤਾਵਣ, ਆਖਿਓਸੁ: 'ਓਹੁ ਦੀਨਦਾਰ ਫਕੀਰੁ ਥੇ, ਜੋ ਦਿਲ ਉਤੇ ਆਵਤਾ ਤਾਂ ਦੀਨੁ ਪਾਵਤਾ, ਦੁਨੀਆ ਲੇ ਆਇਆ ਥਾ ਤਾਂ ਦੁਨੀਆ ਮਿਲੀ'। ਤਬਿ ਓਹੁ ਤਬਲਬਾਜੁ ਲੇ ਕਰਿ ਘਰਿ ਆਇਆ। [ਪੁਰਾਤਨ ਜਨਮ ਸਾਖੀ, ਸਾਖੀ ੨੮

ਤਬਲਬਾਜ ਵਾਲੇ ਬੰਦੇ ਦਾ ਪਛੁਤਾਉਣਾ ਸ਼ਾਇਦ ਦਰੁਸਤ

ਨਹੀਂ ਸੀ। ਸਿਰਫ ਸਮਝ ਦਾ ਫਰਕ ਸੀ । ਗੁਰੂ ਜੀ ਦੇ ਸਾਮ੍ਹਣੇ ਚਾਰ ਮੁਹਰਾਂ ਚਾਰ ਪਹਿਰਾਂ ਦਾ ਸੰਕੇਤ ਸੀ! ਉਹ ਫਰੀਦ ਨੂੰ ਦੱਸ ਰਹੇ ਸਨ ਕਿ ਉਹ ਸੁੱਤੇ ਹੋਏ ਵਕਤ ਲੰਘਾ ਨਹੀਂ ਰਹੇ, ਉਨ੍ਹਾਂ ਦਾ ਵਕਤ ਜਮਾਂ ਹੈ, ਮੌਜੂਦ ਹੈ, ਚਾਰੇ ਪਹਿਰ ਹਾਜ਼ਰ ਹਨ, ਚਾਰੇ ਪਹਿਰ ਸੋਨੇ ਦੇ ਹਨ ਜੋ ਚਮਕੀਲੇ ਹਨ, ਜਿਨ੍ਹਾਂ ਨੂੰ ਜ਼ੰਗ ਨਹੀਂ ਲਗਦਾ, ਤੇ ਜੋ ਹਮੇਸ਼ ਚਮਕਦੇ ਰਹਿਣਗੇ। ਚੰਦ੍ਰਮਾ ਅਤੇ ਸੂਰਜ ਦੀ ਗਰਦਸ਼ ਉਨ੍ਹਾਂ ਦਾ ਵਕਤ ਮੁਕਰਰ ਨਹੀਂ ਕਰ ਰਹੀ। ਉਨ੍ਹਾਂ ਲਈ ਸੂਰਜ ਤੇ ਚੰਦ੍ਰਮਾ ਐਉਂ ਹਨ ਜਿਸ ਤਰ੍ਹਾਂ ਕਿਸੇ ਨੇ ਆਪਣੇ ਘਰ ਵਿਚ ਦੀਵੇ ਜਗਾਏ ਹੋਏ ਹਨ, ਜਿਨ੍ਹਾਂ ਦੀ ਵੱਟੀ ਉਹ ਆਪਣੀ ਮਰਜ਼ੀ ਨਾਲ ਉੱਚੀ ਨੀਵੀਂ ਕਰ ਸਕਦਾ ਹੈ:—

ਰਵਿ ਸਸਿ ਦੀਪਕ ਗੁਰਮਤਿ ਦੁਆਰੇ
ਮਨਿ ਸਾਚਾ ਮੁਖਿ ਧਿਆਵਏ ॥

[ਤੁਖਾਰੀ ਛੰਤ ਮ: ੧—੨

ਤਬਲਬਾਜ਼ ਦਾ ਮੁਹਰਾਂ ਨਾਲ ਭਰ ਜਾਣਾ, ਇਹ ਸਮੇਂ ਦਾ ਸੰਕੇਤ ਹੈ! ਬਾਬਾ ਬਖਸ਼ਿਸ਼ ਕਰ ਰਿਹਾ ਹੈ, ਦਾਤ ਦੇ ਰਿਹਾ ਹੈ। ਦੁੱਧ ਦੇਣਹਾਰੇ ਨੂੰ ਸਰਬਕਾਲ ਦਾ ਤੋਹਫਾ ਪ੍ਰਦਾਨ ਕਰ ਰਿਹਾ ਹੈ। ਉਹ ਕਹਿ ਰਿਹਾ ਹੈ: ਲੈ ਤੇਰਾ ਸਾਰਾ ਵਕਤ ਸੁਨਹਿਰੀ ਕਰ ਦਿਤਾ, ਸੌਖਾ ਕਰ ਦਿਤਾ, ਤੂੰ ਜੁਗ ਜੁਗਾਂਤਰ ਤਕ ਖੁਸ਼ਹਾਲ ਰਹੁ। ਪਰ ਲੈਣ ਵਾਲਾ ਏਸ ਇਸ਼ਾਰੇ ਨੂੰ ਸਮਝਦਾ ਨਹੀਂ। ਰੱਬ ਜਿਸ ਵੇਲੇ ਬਖਸ਼ਿਸ਼ ਕਰਦਾ ਹੈ ਤਾਂ ਉਸ ਦੇ ਸਥੂਲ ਇਸ਼ਾਰੇ ਹੀ ਹੁੰਦੇ ਹਨ। ਲੈਣ ਵਾਲੇ ਦੇ ਘਰ ਬਾਹਰ ਭਰ ਜਾਂਦੇ ਹਨ, ਉਹ ਸੌਖਾ ਤੇ ਖੁਸ਼ ਹੋ ਜਾਂਦਾ ਹੈ, ਪਰ ਉਹ ਸਥੂਲਤਾ ਵਿਚ ਰਚ ਜਾਂਦਾ ਹੈ। ਉਸ ਨੂੰ ਯਾਦ ਨਹੀਂ ਰਹਿੰਦਾ ਕਿ ਇਹ ਸਥੂਲ ਵਸਤੂ ਤਾਂ ਇਕ ਇਸ਼ਾਰਾ ਸੀ। ਇਹ ਤਾਂ ਕੇਵਲ ਇਕ ਵਸੀਲਾ ਸੀ, ਇਕ ਵਾਹਨ ਸੀ ਕਿਸੇ ਇਲਾਹੀ ਦਾਤ ਦਾ। ਉਹ ਹੌਲੇ ਹੌਲੇ ਸਥੂਲ ਵਸਤੂ ਵੀ ਖੁਹਾ ਬੈਠਦਾ ਹੈ।

੫.

ਫਰੀਦ (ਸ਼ੇਖ ਬ੍ਰਹਮ) ਨਾਲ ਗੁਰੂ ਬਾਬੇ ਦੀ ਦੋ ਵੇਰ ਮਿਲੌਣੀ ਹੋਈ ਹੈ। ਪਹਿਲੀ ਵੇਰ ਜਦ ਵਿਛੁੜਦੇ ਹਨ ਤਾਂ ਇਸ ਬਾਬਤ ਪੁਰਾਤਨ ਜਨਮਸਾਖੀ ਵਿਚ ਇਸ ਤਰ੍ਹਾਂ ਲਿਖਿਆ ਹੈ:—

"ਤਬ ਬਾਬੇ ਦੀ ਖੁਸ਼ੀ ਹੋਈ। ਸ਼ੇਖੁ ਫਰੀਦ ਵਿਦਿਆ ਕੀਤਾ। ਤਬ ਬਾਬਾ ਬੋਲਿਆ, 'ਸੇਖ ਫਰੀਦ ਤੁਸਾਂ ਵਿਚਿ ਖੁਦਾਇ ਸਹੀ ਹੈ, ਪਰ ਤੂੰ ਪੀਰੁ ਕਰ।' ਤਬ ਸ਼ੇਖ ਫਰੀਦ ਆਖਿਆ: 'ਚੰਗਾ ਹੋਵੈ ਜੀ'। ਤਬਿ ਸੇਖ ਫਰੀਦੁ ਵਿਦਾ ਹੋਆ ਗਲੇ ਵਿਚ ਲਾਗਿ ਮਿਲੇ; ਤਬ ਗੁਰੂ ਬਾਬਾ ਬੋਲਿਆ.......:—

ਆਵਹੁ ਭੈਣੋ ਗਲਿ ਮਿਲਹ ਅੰਕਿ ਸਹੇਲੜੀਆਹ ॥
ਮਿਲਕੇ ਕਰਹ ਕਹਾਣੀਆ ਸੰਮ੍ਰਥ ਕੰਤ ਕੀ ਆਹ ॥
ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ ॥
ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ ॥
ਪਿਰੁ ਰੀਸਾਲੂ ਤਾ ਮਿਲੈ ਜਾ ਗੁਰ ਕਾ ਸਬਦੁ ਸੁਣੀ ॥
ਸਚੁ ਮਿਲੈ ਸਚੁ ਊਪਜੈ ਸਚ ਮਹਿ ਸਾਚਿ ਸਮਾਇ ॥
ਸੁਰਤਿ ਹੋਵੈ ਪਤਿ ਊਗਵੈ ਗੁਰ ਬਚਨੀ ਭਉ ਖਾਇ ॥
ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ ॥੩॥੧੦॥

[ਸਿਰੀ ਰਾਗੁ ਮਹਲਾ ੧

ਇਹ ਵਿਦੈਗੀ ਆਪਣੇ ਆਪ ਵਿਚ ਅਨੋਖੀ ਦਿਲਚਸਪੀ ਰਖਦੀ ਹੈ। ਦੋਨੋਂ ਗਲੇ ਲੱਗਕੇ ਮਿਲਦੇ ਹਨ। ਫੇਰ ਵਿਛੁੜਦੇ ਹਨ। ਫੇਰ ਮਿਲਦੇ ਹਨ। ਇਹ ਮਿਲਾਪ ਇਕ ਮਖ਼ਮੂਰਤਾ ਦਾ ਦ੍ਰਿਸ਼ਜ ਹੈ, ਕੋਈ ਭਿੰਨ ਭੇਦ ਨਹੀਂ ਰਹਿੰਦਾ, ਕੋਈ ਪੀਰੀ ਤੇ ਫਕੀਰੀ ਦਾ ਫਰਕ ਨਹੀਂ ਰਹਿੰਦਾ, ਕੋਈ ਹਿੰਦੂ ਮੁਸਲਮਾਨ ਦੀ ਤਮੀਜ਼ ਨਹੀਂ ਰਹਿੰਦੀ,

ਕੋਈ ਜਾਤਿ ਅਜਾਤਿ ਦਾ ਸਵਾਲ ਨਹੀਂ ਰਹਿੰਦਾ। ਕੇਵਲ ਏਸ ਮਿਲਾਪ ਦੀ ਅਨੋਖਤਾ ਬਾਬਤ ਵਿਸਮਾਦ ਰਹਿ ਜਾਂਦਾ ਹੈ।

ਕੇਤੇ ਤੇਰੇ ਰੂਪ ਰੰਗ ਕੇਤੇ ਜਾਤਿ ਅਜਾਤਿ ॥

[ਸਿਰੀ ਰਾਗੁ ਮਹਲਾ ੧—੧੦

ਹੋਇਆ ਕੀ ਹੈ ? ਇਕ 'ਸਚ' ਰੂਪ ਬਾਬਾ ਆਇਆ ਦੂਜੇ ਦੇ ਅੰਦਰ ਸਚ ਉਛਲ ਪਿਆ, ਦੋਨਾਂ ਦੇ ਸੱਚ ਆਪਸ ਵਿਚ ਬਗ਼ਲਗੀਰ ਹੋ ਗਏ:—

ਸਚੁ ਮਿਲੇ ਸਚੁ ਊਪਜੈ ਸਚ ਮਹਿ ਸਾਚਿ ਸਮਾਇ ॥

[ਸਿਰੀ ਰਾਗੁ ਮਹਲਾ ੧—੧੦

ਦੋ ਸੁਹਾਗਣਾਂ ਆਪਣੇ ਪਿਰ ਰੀਸਾਲੂ ਦੀਆਂ ਗੱਲਾਂ ਛੇੜ ਬੈਠੀਆਂ। ਪਰ ਹੁਣ ਵਿਛੁੜਨ ਦਾ ਵੇਲਾ ਆ ਗਿਆ, ਵਿਦਾ ਹੁੰਦੀਆਂ ਹਨ, ਫੇਰ ਗਲ ਲਗ ਪੈਂਦੀਆਂ ਹਨ। ਕਦੇ ਗਲੇ ਦੇ ਇਕ ਪਾਸੇ ਕਦੇ ਦੂਜੇ, ਤੇ ਮਿਲ ਮਿਲਕੇ ਰੱਜਦੀਆਂ ਨਹੀਂ।

'ਆਵਹੁ ਭੈਣੇ ਗਲਿ ਮਿਲਹ' ਵਾਲੇ ਅੱਖਰ ਬੜੇ ਅਰਥ ਵਾਲੇ ਹਨ। ਇਨ੍ਹਾਂ ਦੀ ਡੂੰਘਾਈ ਬਹੁਤ ਦੂਰ ਤਕ ਜਾਂਦੀ ਹੈ। ਤ੍ਵਾਰੀਖੀ ਨੁਕਤੇ ਤੋਂ ਇਹ ਪੁਰਾਣੇ ਇਤਿਹਾਸਕ ਪਿਛੋਕੜ ਨਾਲ ਜਾ ਟੱਕਰਦੇ ਹਨ। ਸੂਫ਼ੀ ਚਿੰਨ੍ਹਵਾਦ (Symbolism) ਵਿਚ ਭੈਣਾਂ ਦਾ ਗਲੇ ਮਿਲਣਾ ਕੁਛ ਹੋਰ ਮਤਲਬ ਰਖਦਾ ਹੈ। ਫ਼ਮਜ਼ਹਬ ਦੋਸਤ ਮਿਲਦੇ ਹਨ ਤੇ ਆਪਣੇ ਬਿਰਹੋਂ ਕੁੱਠੇ ਜਲੇ ਦਿਲ ਦੀ ਹਵਾੜ ਰਲਕੇ ਕੱਢਦੇ ਹਨ।

ਬਾਬਾ ਤਾਹਿਰ ਨੇ ਕਿਹਾ ਸੀ:—

ਬੋਰਹ ਸੋਤਾ ਦਿਲੋ ਬਾਹਮ ਬਨਾਲੇਮ
ਕਿ ਹਾਲ ਸੋਤਾ ਦਿਲ ਦਿਲ ਸੋਤਾ ਜੋਨੂ।

ਅਰਥਾਤ—ਐ ਦਿਲ ਜਲੋ! ਆਓ, ਹਮ ਸਬ ਮਿਲ ਕਰ ਰੋਏਂ ਕਿ ਦਿਲ ਜਲੇ ਕਾ ਹਾਲ ਦਿਲ ਜਲਾ ਹੀ ਜਾਨਤਾ ਹੈ। ਬਾਬਾ

ਤਾਹਿਰ ਸੂਫੀ ਮਤ ਦੇ ਪੁਰਾਣਿਆਂ ਤੋਂ ਪੁਰਾਣੇ ਫਾਰਸ ਦੇ ਕਵੀ ਹਨ। ਭਾਸ਼ਾ ਵੀ ਸੁਘੜ (Classical) ਫਾਰਸੀ ਨਹੀਂ। ਈਰਾਨ ਦੀ ਕੋਈ ਉਸ ਜ਼ਮਾਨੇ ਦੀ ਪ੍ਰਾਂਤਕ ਗ੍ਰਾਮੀਨ ਬੋਲੀ ਹੈ। ਬਾਬਾ ਤਾਹਿਰ ਤੋਂ ਲੈਕੇ ਗੁਰੂ ਨਾਨਕ ਦੇ ਵਕਤ ਤਕ ਕੋਈ ੫੦੦ ਸਾਲ ਦੇ ਅਰਸੇ ਵਿਚ ਸੂਫੀ ਰਚਨਾ ਵਿਚ ਏਹੋ ਬਿਰਹਾ ਜਨਕ ਸੁਰ ਚਲੀ ਆ ਰਹੀ ਸੀ। ਇਹੋ ਹਿਜਰ ਦੀ ਸੁਰ ਵਾਦੀ ਸੁਰ (Keynote) ਹੈ, ਜੋ ਬੜੀ ਅਸਰ ਵਾਲੀ ਹੈ। ਇਸੇ ਦੀ ਝੀਣੀ ਬਾਣ ਸੂਫੀ ਰਾਗ ਦੀ ਅਲਾਪਚਾਰੀ ਵਿਚ ਕਿਸਮ ਕਿਸਮ ਦੇ ਨਾਜ਼ਕ ਤ੍ਰਾਨੇ ਬਣਕੇ ਨਿਕਲਦੀ ਹੈ। ਫਰੀਦ ਜੀ ਦੇ ਸਲੋਕ ਵੀ ਏਸ ਦੇ ਪਰਤੋ (Reflection) ਤੋਂ ਖਾਲੀ ਨਹੀਂ। ਜਿਸ ਵੇਲੇ ਉਹ ਕਹਿੰਦੇ ਹਨ:—

> ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥
> ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਣੁ ॥੩੬।
>
> [ਸਲੋਕ ਫਰੀਦ

ਤਾਂ ਉਹ ਵੀ ਏਸੇ ਤ੍ਰਾਨੇ ਦਾ ਇਕ ਦਬਿਆ ਹੋਇਆ ਅੰਗਾਰ ਹੈ, ਜਿਸ ਵਿਚੋਂ ਕਿਸੇ ਵੇਲੇ ਵੀ ਜ਼ਰਾ ਕੁ ਹਵਾ ਲਗਣ ਨਾਲ ਮਸਾਣਾਂ ਦੀ ਰਾਖ ਵਿਚੋਂ ਲਾਟ ਭੜਕ ਪਵੇ। ਗੁਰੂ ਨਾਨਕ ਦੇਵ ਦੇ ਵੇਲੇ ਇਹ ਪਹਿਲੀ ਵੇਰ ਤਬਦੀਲੀ ਹੋਈ ਕਿ ਸੁਰ ਬਦਲ ਗਈ। ਵਾਦੀ ਸੁਰ (Keynote) ਹੋਰ ਹੋ ਗਈ। ਭਾਵੇਂ ਵਿਛੁੜਨ ਲਗੇ ਹਨ, ਪਰ ਉਸ ਵਿਛੋੜੇ ਵਿਚ ਅਕਹਿ ਮਿਲਾਪ ਹੈ। 'ਆਵਹੁ ਭੈਣੇ ਗਲਿ ਮਿਲਹ' ਦੇ ਏਹੋ ਹੀ ਅਰਥ ਹਨ। ਵਿਛੁੜਨ ਦੀ ਕਸ਼ਸ਼ ਹੀ ਵਸਲ ਦੀ ਘੁਟਵੀਂ ਜੱਫੀ ਵਿਚ ਦੋ ਰੂਹਾਂ ਨੂੰ ਜੰਦੂਬੰਦ ਮਿਲਾਪ ਵਿਚ ਸੰਪੁਟ ਕਰ ਦੇਂਦੀ ਹੈ। ਏਸ ਹਿਜਰ ਵਿਚ ਹੁਣ ਵਾਦੀ ਸੁਰ ਵਸਲ ਦੀ ਹੈ। ਇਹ ਸੁਰ ਦਾ ਪਲਟਾਉ ਗੁਰੂ ਨਾਨਕ ਦਾ ਕੰਮ ਹੈ। ਇਹ ਥੋੜਾ ਜੇਹਾ ਕੰਮ ਨਹੀਂ, ਇਹ ਭਾਰੀ ਕਾਰਨਾਮਾ ਹੈ। ਸਿੱਧਾਂਤ ਸਭ ਇਕੋ ਹਨ ਤੇ ਅਸੂਲਾਂ ਵਿਚ ਭਾਵੇਂ ਕੋਈ ਫਰਕ ਨਾ ਹੋਵੇ, ਪਰ ਸੁਰ ਵਿਚ ਫਰਕ ਹੈ, ਮਿਜ਼ਾਜ ਵਿਚ ਫਰਕ ਹੈ, ਤਬ੍ਹਾ ਵਿਚ ਫਰਕ ਹੈ, ਰੂਪ ਵਿਚ

ਫ਼ਰਕ ਹੈ, ਰੰਗਾਂ ਵਿਚ ਫਰਕ ਹੈ, ਤੇ ਉਨ੍ਹਾਂ ਤੌਰਾਂ ਵਿਚ ਫਰਕ ਹੈ ਜਿਨ੍ਹਾਂ ਤੋਂ ਅਸੀਂ ਸੂਫੀ ਦਰਵੇਸ਼ੀ ਨੂੰ ਆਪਣੇ ਤੋਂ ਵੱਖਰੀ ਗੇਣਤੀ ਵਿਚ ਸ਼ੁਮਾਰ ਕਰਦੇ ਹਾਂ ।

## ੬.

ਵਿਛੋੜੇ ਦੇ ਥੋੜੇ ਚਿਰ ਬਾਦ ਹੀ ਫੇਰ ਦੂਸਰੀ ਵੇਰ ਸ਼ੇਖ ਬ੍ਰਾਹਮ (ਫਰੀਦ) ਨਾਲ ਮਿਲਾਪ ਹੁੰਦਾ ਹੈ । ਭਾਈ ਮਨੀ ਸਿੰਘ ਜੀ ਦੀ ਸਾਖੀ ਵਿਚ ਦੂਸਰੀ ਮੁਲਾਕਾਤ ਦੇ ਪਹਿਲੇ ਲਿਖਿਆ ਹੈ:—

> "ਬਾਬੇ ਕਹਿਆ ਮਰਦਾਨਿਆ: ਪਟਣ ਅਸਾਂ ਨੇ ਜਾਵਣਾ ਹੈ, ਕਿਉਂਕਿ ਸ਼ੇਖ ਬ੍ਰਹਮ ਨੂੰ ਉਪਦੇਸ਼ ਕੀਤਾ ਸੀ ਸੋ ਦੇਖਾਂ ਉਸ ਨੂੰ ਉਪਦੇਸ਼ ਚਿਤ ਹੈ ਕਿ ਵਿਸਰ ਗਿਆ ।"

ਪਾਠਕ ਇਸ ਤੋਂ ਅਪਣਾ ਅੰਦਾਜ਼ਾ ਲਗਾ ਸਕਦੇ ਹਨ । ਪਿਛਲੇ ਵਿਛੁੜਨ ਵੇਲੇ ਕੀ ਵਲਵਲਾ ਸੀ ਤੇ ਹੁਣ ਦੂਜੀ ਵੇਰ ਮਿਲਾਪ ਵੇਲੇ ਕਿਸ ਪ੍ਰੇਮ ਤ੍ਰੰਗ ਨੇ ਉਪਜ ਪੈਣਾ ਹੈ ਇਕ ਨਵੇਂ ਸੰਗਮ ਪ੍ਰਵਾਹ ਵਿਚੋਂ ।

ਗੁਰੂ ਨਾਨਕ ਨੇ ਕੀ ਉਪਦੇਸ਼ ਕੀਤਾ ਸੀ ? ਇਸ ਦਾ ਪਤਾ ਉਸੇ ਸ਼ਬਦ ਵਿਚ ਹੈ, 'ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ' ਸ਼ਬਦ ਦੇ ਅੰਤ ਵਿਚ ਇਹ ਤੁਕਾਂ ਹਨ, "ਸੁਰਤਿ ਹੋਵੈ ਪਤਿ ਊਗਵੈ ਗੁਰਬਚਨੀ ਭਉ ਖਾਇ ॥ ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ ॥"

ਵਿਛੜਨ ਵੇਲੇ ਗਲ ਮਿਲਦਿਆਂ ਮਿਲਦਿਆਂ ਕਿਸੇ ਦੀ ਸੁਰਤ ਵਿਚ ਪਤਿ ਉਗ ਪਈ ਸੀ । ਉਸ ਵਿਚ ਕਿਸੇ ਨੇ ਨਵਾਂ ਬੀਜ ਪਾ ਦਿਤਾ ਸੀ, ਜਿਸ ਨਾਲ ਨਵਾਂ ਸ਼ਗੂਫਾ ਖਿੜ ਪਿਆ ਸੀ, ਜਿਸ ਨਾਲ ਕਦਰ ਕੀਮਤ ਹੋਰ ਹੋ ਗਈ ਸੀ, ਜਿਸ ਨਾਲ ਪਤ ਅਬਰੋ ਦਾ ਨੀਸਾਣ ਪੈ ਗਿਆ ਸੀ, ਜਿਸ ਨਾਲ ਦਰਗਹ ਦੀ ਪ੍ਰਵਾਨਗੀ ਮਿਲ ਗਈ ਸੀ । ਪਰ ਹੁਣ ਉਹ ਗਲ ਨਹੀਂ ਸੀ । ਹੁਣ ਫਰੀਦ ਦੀ ਬਿਰਤੀ

ਹੋਰ ਸੀ। ਹੁਣ ਕਾਂ ਅਗੇ ਅਰਦਾਸ ਨਹੀਂ ਸੀ:–

ਐ ਜ਼ਾਗ ਜਿਸਮ ਦਰੀਦਹ ਹਮਾ ਰਾ ਤੋ ਖ਼ੁਰਦਹ,
ਲਾਮਸੇ ਚਸ਼ਮਾਂ ਮਨਿਅ ਬਸ਼ੋ ਕਿ ਬਾਯਦ ਵਸਲੇ ਯਾਰਮ* ।

ਹੁਣ ਦੂਸਰੀ ਮੁਲਾਕਾਤ ਵੇਲੇ ਮਾਜਰਾ ਹੋਰ ਸੀ। ਹੁਣ ਸ਼ੇਖ ਦੇ ਭਾਵ ਹੋਰ ਸਨ। ਹੁਣ ਉਸ ਦੇ ਅੰਦਰ ਐਉਂ ਸੀ ਕਿ:–

ਮਨ ਅੱਵਲ ਰੋਜ਼ ਚੂੰ ਦਰ ਤੋ ਬਦੀਦਮ ਸ਼ੈਫਤਾ ਗਸ਼ਤਮ ॥
ਨ ਦਾਨਿਸਤਮ ਕਿ ਤੂ ਬੂਦੀ ਯਾ ਕਿ ਬੂਦ ਅਸਤ ਆਂ ਕਿ ਮਨ ਦੀਦਮ ॥

ਅਰਥਾਤ–ਮੈਂ ਪਹਿਲੇ ਦਿਨ ਹੀ ਜਦ ਤੇਰਾ ਦਰ ਦੇਖਿਆ ਤਾਂ ਮੈਂ ਫਰੇਫਤਾ ਹੋ ਗਿਆ।ਮੈਨੂੰ ਪਤਾ ਨਾ ਲੱਗਾ ਕਿ ਤੂੰ ਸੈਂ ਕਿ ਕੋਈ ਹੋਰ ਸੀ ਜੋ ਮੈਂ ਦੇਖਿਆ।

ਤੇ ਹੁਣ ਅਜ ਐਸ ਵੇਲੇ ਵਸਲ ਦੀ ਹਾਲਤ ਕੀ ਹੈ ?

ਚੁਨਾਂ ਦਰ ਰੂਏ ਆਂ ਜਾਨਾਂ ਸ਼ੁਦਮ ਮਨ ਸ਼ੈਫਤਾ ਵਾਲਾ।
ਕਿ ਮਨ ਅਜ਼ ਖ਼ੁਦ ਸ਼ੁਦਮ ਬੇਰੂੰ ਤੁਰਾ ਦਰ ਜਾਨੋ ਤਨ ਦੀਦਮ।

ਐ ਮੇਰੀ ਜਾਨ ਮੈਂ ਤੇਰੇ ਸਾਮ੍ਹਣੇ ਹੈਰਾਨ ਹਾਂ, ਮੈਨੂੰ ਪਤਾ ਲਗਦਾ ਹੈ ਕਿ ਮੈਂ ਤਾਂ ਅਪਣੇ ਜਿਸਮ ਤੋਂ ਬਾਹਰ ਆ ਗਿਆ ਹਾਂ ਤੇ ਤੈਨੂੰ ਅਪਣੀ ਜਾਨ ਤੇ ਤਨ ਦੇ ਵਿਚ ਦੇਖ ਰਿਹਾ ਹਾਂ।

ਗੁਫਤਮ ਸਨਮਾ ਮਗਰ ਤੋ ਜਾਨਾਂ ਮਨੀ।
ਅਕਨੂੰ ਕਿ ਨਿਗਾਹ ਹਮੀ ਕੁਨਮ ਜਾਂ ਮਨੀ।
ਮੁਰਤਦ ਗਰਦਮ ਅਗਰ ਜ਼ਿ ਮਨ ਅਰ ਗੁਜ਼ਰੀ'
ਐ ਜਾਨਿ ਜਹਾਂ ਤੋ ਕੁਫਰੋ ਈਮਾਨ ਮਨੀ।

ਅਰਥਾਤ–ਮੈਨੇ ਕਿਹਾ ਸੀ:ਐ ਸਨਮਾ!ਕੀ ਤੂੰ ਮੇਰੀ ਜਾਨ ਹੈਂ?

---

*ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ ॥
ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥੯੧॥
[ਸਲੋਕ ਫਰੀਦ

ਪਰ ਹੁਣ ਜੋ ਮੈਂ ਨਿਗਾਹ ਕਰਦਾ ਹਾਂ ਕਿ ਤੂੰ ਤਾਂ ਸਚਮੁਚ ਮੇਰੀ ਜਾਨ ਹੈਂ। ਜੇ ਹੁਣ ਤੂੰ ਮੈਨੂੰ ਛਡ ਦਿਤਾ ਤਾਂ ਮੈਂ ਪਰੇਸ਼ਾਨ ਹੋ ਜਾਵਾਂਗਾ। ਐ ਜਾਨੇ ਜਹਾਨ ! ਤੂੰ ਮੇਰਾ ਕਫਰ ਵੀ ਹੈਂ ਤੇ ਈਮਾਨ ਵੀ।

ਚੰਦਾਂ ਨਾਜ਼ ਅਸਤ ਜ਼ਿ ਇਸ਼ਕੇ ਤੋ ਬਰ ਸਰੇ ਮਨ।

ਯਾ ਦਰ ਗ਼ਲਤਮ ਕਿ ਆਸ਼ਕੀ ਤੋ ਬਰ ਮਨ।

ਅਰਥਾਤ—ਮੇਰੇ ਸਿਰ ਵਿਚ ਨਖ਼ਰਾ ਸੀ ਅਪਣੇ ਇਸ਼ਕ ਦਾ, ਨਹੀਂ ਨਹੀਂ ਮੈਂ ਗਲਤ ਹਾਂ ਤੂੰ ਮੇਰੇ ਤੇ ਆਸ਼ਕ ਹੈਂ—ਹਾਂ ਠੀਕ ਤੂੰ ਮੇਰੇ ਤੇ ਆਸ਼ਕ ਹੈਂ।

ਬਾਬੇ ਨੇ ਪਿਛਲੀ ਵਾਰੀ ਵਿਛੁੜਨ ਵੇਲੇ ਕਿਹਾ ਸੀ:—

'ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ ॥'

ਸਿਰੀ ਰਾਗੁ ਮਹਲਾ ੧—੧੦

'ਆਵਹੁ ਭੈਣੇ ਗਲਿ ਮਿਲਹੁ' ਵਾਲੇ ਸ਼ਬਦ ਦੀ ਅਖੀਰਲੀ ਤੁਕ ਏਹੋ ਹੀ ਸੀ।

ਉਹ ਆਸ਼ਕ ਹੁਣ ਆਪ ਆ ਮਿਲਦਾ ਹੈ, ਉਹ ਸਭ ਦਾ ਆਸ਼ਕ ਹੈ। ਉਸ ਦਾ ਦਿਲ ਵੱਡਾ ਹੈ! ਉਹ ਸਭ ਦਾ ਦਿਲ ਚੌੜਾ ਕਰਦਾ ਹੈ। ਉਸ ਨੂੰ ਛੋਟੀਆਂ ਗੱਲਾਂ ਥੁੜ-ਦਿਲੀਆਂ ਲਗਦੀਆਂ ਹਨ। ਉਸ ਨੂੰ ਇਹ ਗਲ ਨਹੀਂ ਜਚਦੀ:—

ਫਰੀਦਾ ਜੇ ਜਾਣਾਂ ਤਿਲ ਥੋੜੜੇ, ਸੰਮਲਿ ਬੁਕੁ ਭਰੀ ॥

ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ ॥ ੪ ॥

[ਸਲੋਕ ਫ਼ਰੀਦ

ਉਸ ਦੇ ਸਾਮ੍ਹਣੇ ਤਿਲ ਥੋੜੇ ਨਹੀਂ, ਤਿਲਾਂ ਦਾ ਕੋਈ ਘਾਟਾ ਨਹੀਂ, ਕਿਸੇ ਚੀਜ਼ ਦੀ ਕੋਈ ਥੁੜ ਨਹੀਂ। ਜੀਵਨ ਅਮਰ ਹੈ। ਇਹ ਖ਼ਵਾਸ਼ਾਂ ਦੇ ਖਤਮ ਹੋਣ ਨਾਲ ਖਤਮ ਨਹੀਂ ਹੋ ਜਾਂਦਾ। ਹੌਸਲਾ ਬੁਲੰਦ ਚਾਹੀਦਾ ਹੈ। ਜ਼ਿੰਦਗੀ ਦਾਤ ਹੈ। ਇਹ ਇਤਨੀ ਹੀ ਵੱਡੀ ਹੈ ਜਿਤਨੀ ਉਸ ਦੀ ਦਾਤ ਵਡੀ ਹੋ ਸਕਦੀ ਹੈ। ਹਰ ਕਿਸੇ ਪਾਸ ਉਤਨੀ ਹੀ ਵਡੀ ਦਾਤ ਹੈ ਜਿਤਨਾ ਉਸ ਦਾ ਭਰੋਸਾ ਵੱਡਾ ਹੈ। ਜਿਤਨਾ

ਭਰੋਸਾ ਘਟ ਜਾਏ ਉਤਨੀ ਦਾਤ ਸੁਕੜ ਜਾਂਦੀ ਹੈ।

ਕਹਿੰਦੇ ਹਨ ਇਕ ਵੇਰ 'ਫਰੀਦ ਗੰਜ ਸ਼ਕਰ' ਜੰਗਲ ਵਿਚ ਤਪੱਸਯਾ ਕਰ ਰਿਹਾ ਸੀ। ਕਈ ਦਿਨ ਜ਼ੁਹਦ ਵਿਚ ਗੁਜ਼ਰ ਗਏ। ਆਖਰ ਪਯਾਸ ਦੇ ਕਾਰਨ ਪਾਣੀ ਦੀ ਤਲਾਸ਼ ਵਿਚ ਚੱਲੇ। ਇਕ ਪੁਰਾਣਾ ਖੂਹ ਦਿੱਖਿਆ। ਰੱਸੀ ਲੱਭਣ ਲਗੇ। ਪਤਾ ਲਗ ਗਿਆ ਕਿ ਪੁਰਾਣੀਆਂ ਵੇਲਾਂ ਵੱਟ ਕੇ ਲੱਜ ਬਣ ਸਕਦੀ ਹੈ, ਫੇਰ ਡੋਲ ਦੀ ਸੋਚ ਫੁਰੀ। ਇਤਨੇ ਨੂੰ ਹਿਰਨਾਂ ਦੀ ਇਕ ਡਾਰ ਆਈ, ਉਹ ਆਏ ਸਨ ਪਾਣੀ ਲਈ। ਫਰੀਦ ਜੀ ਨੇ ਦੇਖਿਆ ਕਿ ਖੂਹ ਦਾ ਪਾਣੀ ਉੱਚਾ ਚੜ੍ਹ ਆਇਆ ਹੈ। ਹਿਰਨ ਪੀਕੇ ਚਲੇ ਗਏ। ਜਦ ਫਰੀਦ ਜੀ ਅਗਾਂਹ ਵਧੇ ਤਾਂ ਪਾਣੀ ਫੇਰ ਨੀਵਾਂ ਹੋ ਚੁਕਾ ਸੀ। ਇਹ ਦੇਖਕੇ ਫਰੀਦ ਜੀ ਹੈਰਾਨ ਰਹਿ ਗਏ। ਦਿਲ ਵਿਚ ਬਹੁਤ ਸ਼ਿਕਵਾ ਸ਼ਿਕਾਇਤ ਉਠਾਈ। ਗ਼ੈਬ ਤੋਂ ਅਵਾਜ਼ ਆਈ: "ਐ ਫਰੀਦ! ਤੂੰ 'ਮੈਨੂੰ' ਤਲਾਸ਼ ਨਹੀਂ ਕਰ ਰਿਹਾ, ਤੇਰੀ ਸਾਰੀ ਢੂੰਡ ਲੱਜ ਤੇ ਡੋਲ ਦੀ ਤਲਾਸ਼ ਹੈ। ਜੋ ਲੱਜ ਦੇ ਫਿਕਰਮੰਦ ਹਨ, ਉਨ੍ਹਾਂ ਦੀ ਨਜ਼ਰ ਤੋਂ ਆਬਿਹਯਾਤ ਦੇ ਚਸ਼ਮੇ ਓਹਲੇ ਹੋ ਜਾਂਦੇ ਹਨ। ਹੌਜ਼ ਕੌਸਰ ਦੇ ਝਰਨੇ ਕੇਵਲ ਉਨ੍ਹਾਂ ਲਬਾਂ ਲਈ ਹਨ ਜਿਨ੍ਹਾਂ ਨੂੰ ਸਿਵਾਏ ਮੇਰੇ ਹੋਰ ਕੋਈ ਤਵੱਕੋ ਨਹੀਂ ਰਹੀ"। ਉਹ ਲੱਜ ਜੋ ਚਾਹੇ ਖੂਹ ਚੋਂ ਪਾਣੀ ਦੇ ਕਢਣ ਵਿਚ ਫਿਕਰਮੰਦ ਰਖਦੀ ਹੈ ਤੇ ਚਾਹੇ ਉਹ ਉਮਰਾ ਦੀ ਲੱਜ ਹੈ ਜੋ ਟੁੱਟ ਵੈਂਦੀ ਹੈ,ਤੌਖਲਾ ਬਣਾਈ ਰਖਦੀ ਹੈ*।

ਇਹ ਸਾਰੀਆਂ ਲੱਜਾਂ ਤੇ ਇਨ੍ਹਾਂ ਦੀ ਬਾਬਤ ਫਿਕਰ ਤੇ ਹੌਲ ਤਬੀਅਤ ਵਿਚ ਉਹ ਰੂਹਾਨੀਅਤ ਦੀ ਬੇਪ੍ਰਵਾਹੀ ਪੈਦਾ ਨਹੀ ਹੋਣ ਦੇਂਦੇ, ਜਿਸ ਬਗ਼ੈਰ ਅਧਯਾਤਮਕ ਸਾਧਨ ਅਸਫਲ ਹਨ।

---

*ਫਰੀਦਾ ਭੰਨੀ ਘੜੀ ਸੁਵੰਨਵੀ ਟੂਟੀ ਨਾਗਰ ਲਜੁ॥
ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ॥ ੬੮॥

[ਸਲੋਕ ਫਰੀਦ

ਗੁਰੂ ਨਾਨਕ ਦੀਆਂ ਬੇਪ੍ਰਵਾਹੀਆਂ ਨੂੰ ਕੌਣ ਸਮਝ ਸਕਦਾ ਹੈ। ਉਹ ਆਇਆ ਸੀ ਦੁਨੀਆਂ ਦੀ ਸਮਝ ਨੂੰ ਚੌੜਾ ਕਰਨ ਲਈ। ਉਹ ਆਇਆ ਸੀ ਖ਼ੌਫ਼ ਹਟਾਉਣ ਲਈ--ਖ਼ੌਫ਼ ਉਮਰਾ ਦੇ, ਖ਼ੌਫ਼ ਸੁਆਸਾਂ ਦੇ, ਖ਼ੌਫ਼ ਬੀਮਾਰੀਆਂ ਦੇ, ਖ਼ੌਫ਼ ਗ਼ਰੀਬੀ ਦੇ, ਖ਼ੌਫ਼ ਬੇਇੱਜ਼ਤੀ ਦੇ। ਉਹ ਆਇਆ ਸੀ ਬੇਪ੍ਰਵਾਹੀਆਂ ਦੀ ਲੁੱਟ ਲੁਟਾਉਣ ਲਈ ਤੇ ਉਹ ਬਾਦਸ਼ਾਹੀ ਕਰਨ ਲਈ, ਜਿਸ ਦੀ ਨੀਂਹ 'ਨਉ ਨਿਧਿ ਨਾਮੁ ਗਰੀਬੀ ਪਾਈ*' ਦੀ ਅਧਾਰਸ਼ਿਲਾ ਉਪਰ ਸਥਾਪਤ ਹੈ। ਵੇਖੋ ਉਹ ਦਸਵੇਂ ਜਾਮੇ ਵਿਚ ਆਪਣੀ ਅਮੀਰੀ ਨੂੰ ਕਿਸ ਤਰ੍ਹਾਂ ਲੁਟਾਉਂਦਾ ਹੈ।

ਪਰਚੀਆਂ ਸੇਵਾ ਦਾਸ ਵਿਚ ਲਿਖਿਆ ਹੈ:-

"ਏਕ ਬੇਰ ਗੁਰੂ ਜੀ ਸਤਲੁਜ ਦੇ ਕੰਠੇ ਕਿਸੀ ਗੜ੍ਹੇ ਮੈ ਬੈਠੇ†। ਤਬ ਉਹਾਂ ਅਪਨਾ ਖਜਾਨਾ ਕਢਾਇਆ: ਫੇਰ ਸਿਖਾਂ ਪਾਸਹੁੰ ਸੁਮਾਰ‡ ਕਰਵਾਇਆ। ਤਬ ਸਿਖਾਂ ਸੁਮਾਰ ਕਰਿਕੇ ਆਨ ਕਹਿਆ: ਜੋ ਸਚੇ ਪਾਤਸਾਹ ਏਤੇ ਲਾਖ ਮਾਇਆ ਹੂਈ ਹੈ। ਹੁਕਮ ਹੋਆ: ਮਾਇਆ ਕੋ ਸਤਲੁਜ ਮੇਂ ਪ੍ਰਵਾਹਿ ਦੇਵਹੁ ਅਰ ਸਤਲੁਜ ਦੇ ਲੇਖੇ ਲਿਖਿ ਛੋਡੋ। ਤਾਂ ਸਿਖਾਂ ਮਾਇਆ ਸਤਲੁਜ ਮੈ ਪ੍ਰਵਾਹਿ ਦੀਨੀ ਅਰੁ ਸਤਲੁਜ ਕੇ ਲੇਖੇ ਲਿਖਿ ਛਡੀ। ਹੁਕਮੁ ਹੋਆ: ਅਬ ਉਹ ਚੀਜ਼ਾਂ ਕਾਢੋ ਜੋ ਬੈਸੰਤਰ ਮਹ ਜਲਾਵਣ ਵਾਲੀਆ ਹਹਿਂ। ਤਿਹਿ ਸਿਖਾਂ ਉਹ ਚੀਜ਼ਾਂ ਕਾਢੀਆਂ: ਪਟ, ਕਪੜਾ, ਦਰਿਆਈ, ਮਸਰੂ, ਸੂਸੀ, ਲਾਚਾ, ਨਰਿੰਗਸ਼ਾਹੀ ਬਾਫਤੇ, ਕੀਮਖਾਪ, ਜ਼ਰੀਬਫਤ, ਪਗੜੀਆਂ, ਛੀਟ, ਬਨਾਤ, ਤਨਸੂਖ; ਏਹੋ ਜੇਹੇ ਅਨੰਤ ਪਦਾਰਥ ਬਾਹਰ ਕਢਾਇਕੇ ਅੰਬਾਰ ਲਵਾਏ। ਤਿਨਕਾ ਸੁਮਾਰ ਸਿਖਾਂ ਪਾਸਹੁ ਕਰਾਇਆ। ਤਾ

---

*ਭਾਈ ਗੁਰਦਾਸ, ਵਾਰ ੧-੨੪ ।

†ਸਤਲੁਜ ਦੇ ਕਿਨਾਰੇ ਕਿਸੀ ਗੜ੍ਹੀ ਵਿਚ । ‡ਗਿਣਵਾਇਆ ।

ਸਿਖਾਂ ਸ਼ੁਮਾਰ ਕਰਿਕੈ ਆਨਿ ਕਹਿਆ ਜੋ ਸਚੇ ਪਾਤਸ਼ਾਹ ਏਤੇ ਲਾਖਹੁ ਕੇ ਪਦਾਰਥ ਹੂਏ ਹਹਿ। ਹੁਕਮ ਹੋਆ ਇਨਕੋ ਬੈਸੰਤਰ ਲਗਾਇ ਦੇਵਹੁ ਅਰ ਬੈਸੰਤਰ ਕੇ ਲੇਖੇ ਲਿਖਿ ਛੋਡੋ। ਤਾਂ ਸਿਖਾਂ ਬੈਸੰਤਰ ਲਗਾਇ ਦੀਆ ਅਰ ਬੈਸੰਤਰ ਕੇ ਲੇਖੇ ਸਭ ਕਿਛੁ ਲਿਖਿ ਛੋਡਿਆ।"

ਗੁਰੂ ਗੋਬਿੰਦ ਸਿੰਘ ਦਾ ਵਹੀ ਖਾਤਾ ਬੜਾ ਵਡਾ ਸੀ। ਉਸ ਵਿਚ ਦਰਯਾਵਾਂ ਦੇ ਖਾਤੇ ਖੁੱਲ੍ਹੇ ਹੋਏ ਸਨ। ਬੈਸੰਤਰ ਨਾਲ ਵੀ ਲੈਣ ਦੇਣ ਸੀ; ਉਸ ਨਾਲ ਚਲਤ ਲੇਖਾ ਸੀ। ਸਤਲੁਜ ਨਾਲ ਤਾਂ ਕਈ ਹਿਸਾਬ ਸਨ, ਚਲਤ, ਮਿਆਦੀ, ਅਮਾਨਤੀ, ਹਥ ਰੋਕੀ। ਵਡੇ ਆਦਮੀਆਂ ਦੀਆਂ ਵੱਡੀਆਂ ਗਲਾਂ ਹਨ। ਉਨ੍ਹਾਂ ਦੇ ਲੇਖੇ ਪੱਤੇ ਵੱਡੇ ਹਨ। ਉਨ੍ਹਾਂ ਦੇ ਲੈਣ ਦੇਣ ਵਡੇ ਹਨ। ਛੋਟੇ ਦਿਲ ਉਨ੍ਹਾਂ ਦੇ ਹਿਸਾਬ ਦਾ ਚਿੱਠਾ ਨਹੀਂ ਸਮਝ ਸਕਦੇ। ਈਸਾ ਨੇ ਕਿਹਾ ਸੀ:- ਜੇ ਤੂੰ ਸਾਰੀ ਦੁਨੀਆਂ ਦੀ ਦੌਲਤ ਜਮਾਂ ਕਰ ਲਈ ਤੇ ਆਪਣੀ ਰੂਹ ਗੁਆ ਲਈ ਤਾਂ ਇਸ ਦਾ ਕੀ ਫਾਇਦਾ! ਜੋ ਬੰਦੇ ਰੂਹ ਦੀ ਬਾਦਸ਼ਾਹਤ ਕਾਇਮ ਕਰਨਾ ਚਾਹੁੰਦੇ ਹਨ ਉਨ੍ਹਾਂ ਦੇ ਨਜ਼ਰੀਏ ਨੂੰ ਸਮਝਣਾ ਔਖੀ ਗੱਲ ਹੈ। ਸਾਡੀ ਨਜ਼ਰ ਕੱਸੀ ਹੈ, ਸਾਡੀ ਬੁਧਿ ਕੇਵਲ ਮੁਕਾਬਲਿਆਂ ਤੋਂ ਆਪਣੀ ਟੋਹ ਲਗਾਉਂਦੀ ਹੈ। ਅਸੀਂ ਆਪਣੇ ਆਪ ਨੂੰ ਜੀਉਂਦਾ ਸਮਝਦੇ ਹਾਂ ਸਿਰਫ ਏਸ ਕਰਕੇ ਕਿ ਅਸੀਂ ਵੇਖ ਰਹੇ ਹਾਂ ਕਿ ਹੋਰ ਲੋਕੀ ਮਰ ਰਹੇ ਹਨ। ਆਪਣੇ ਜੀਉਣ ਬਾਬਤ ਸਾਡੀ ਜਾਣਕਾਰੀ ਕੇਵਲ ਪਰਾਈਆਂ ਮੌਤਾਂ ਤੋਂ ਉਪਜ ਰਹੀ ਹੈ। ਨਿਸ਼ਚੇ ਹੀ ਸਾਡਾ ਜੀਉਣਾ ਪਰਾਈਆਂ ਮੌਤਾਂ ਦੇ ਗਿਆਨ ਦੇ ਆਸਰੇ ਹੈ। ਆਪਣੇ ਅੰਦਰ ਅਸਾਂ ਕਦੇ ਜੀਉਂਦੀ ਲਹਿਰ ਦਾ ਸੁਆਦ ਨਹੀਂ ਚੱਖਿਆ। ਅਸਾਂ ਕਦੇ ਨਿਜ ਘਰ ਬੈਠਕੇ ਆਪਣੇ ਆਪੇ ਦੀ ਸੂਰਤ ਦਾ ਅਹਿਸਾਸ ਨਹੀਂ ਲਿਆ। ਅਸੀਂ ਕਦੇ ਉਸ ਨਿਰਭਉ ਪਉੜੀ ਤੇ ਨਹੀਂ ਬੈਠੇ ਜੋ ਸਾਡਾ ਪਰਮ ਪਦ ਹੈ। ਸਾਨੂੰ ਆਪਣੀ ਤਾਕਤ ਤੇ ਵਡਿਆਈ ਦਾ ਗਿਆਨ ਕੇਵਲ ਆਪਣੀ

ਦੌਲਤ ਤੋਂ, ਆਪਣੇ ਮਾਲ ਮਤੇ ਤੋਂ ਲਗ ਰਿਹਾ ਹੈ। ਲੁਟਾਕੇ ਦੇਖੋ ਆਪਣੀ ਦੌਲਤ ਨੂੰ, ਆਪਣੀ ਝੂਠੀ ਮਾਯਾ ਨੂੰ, ਆਪਣੇ ਸੰਚਿਤ ਮਾਲ ਨੂੰ ਤੇ ਫੇਰ ਮਹਿਸੂਸ ਕਰ ਸਕੋ ਆਪਣੀ ਤਾਕਤ, ਆਪਣੀ ਵਡਿਆਈ, ਆਪਣੀ ਉੱਚਤਾ ਆਪਣੀ ਨਿਰਆਧਾਰਤਾ, ਆਪਣੀ ਬੇਮੁਥਾਜੀ, ਆਪਣੀ ਬੇਪ੍ਰਵਾਹੀ ਤਾਂ ਤੁਸੀਂ ਕਦਮ ਨਿਜ ਘਰ ਵਲ ਚੁਕ ਲਏ ਹਨ, ਤਾਂ ਤੁਸੀਂ ਸਮਝ ਸਕਦੇ ਹੋ ਕਿ ਗੁਰੂ ਗੋਬਿੰਦ ਸਿੰਘ ਕੀ ਸੀ। ਨਿਰਾ ਇਖ਼ਲਾਕੀ ਨਜ਼ਰੀਆ, ਸੁੱਕੀ ਸੈਨਕ ਵਿਦਜਾ, ਥੋਥਾ ਪਦਾਰਥ ਗਿਆਨ, ਵਿਅਰਥ ਆਰਥਿਕ ਬੋਧ, ਝੂਠੀ ਰਾਜਨੀਤੀ, ਇਹ ਸਮਝਾਂ, ਤੇ ਇਨ੍ਹਾਂ ਸਮਝਾਂ ਦੇ ਫੀਤੇ ਕੱਸੇ ਹਨ, ਉਸ ਲੰਮਾਣ ਚੌੜਾਨ ਨੂੰ ਮਿਣਨ ਲਈ, ਜੋ ਉਨ੍ਹਾਂ ਬਜ਼ੁਰਗਾਂ ਦੀ ਹੈ ਜਿਨ੍ਹਾਂ ਦੀ ਦਰਯਾਵਾਂ ਨਾਲ ਦੋਸਤੀ ਹੈ।

ਗੁਰੂ ਗੋਬਿੰਦ ਸਿੰਘ ਜੀ ਦੀ ਸਤਲੁਜ ਨਾਲ ਦੋਸਤੀ ਸੀ, ਗੋਦਾ-ਵਰੀ ਨਾਲ ਮਿੱਤ੍ਰਤਾ ਸੀ, ਗੰਗਾ ਦੇ ਉਹ ਬਾਲ ਸਖਾ ਸਨ, ਜਮਨਾ ਨਾਲ ਤਾਂ ਬੇਤਕੱਲਫੀ ਸੀ। ਗੁਰੂ ਨਾਨਕ ਦੀ ਵੇਈਂ ਨਦੀ ਨਾਲ ਦੋਸਤੀ ਸੀ। ਆਪ ਵੇਈਂ ਵਿਚ ਇਸ਼ਨਾਨ ਕਰਦੇ ਸਨ।

ਗੁਰੂ ਨਾਨਕ ਲਈ ਵੇਈਂ ਦਾ ਇਸ਼ਨਾਨ ਕੁਛ ਹੋਰ ਮਾਇਨੇ ਰਖਦਾ ਸੀ। ਗੁਰੂ ਨਾਨਕ ਅੰਮ੍ਰਿਤ ਵੇਲੇ ਉਠਦਾ ਸੀ। ਉਸ ਦਾ ਅੰਮ੍ਰਿਤ ਵੇਲਾ ਉਸ ਦੀ ਸੁਰਤ ਦਾ ਚੜ੍ਹਾਉ ਸੀ, ਉਸ ਦੇ ਚਾਉ ਦਾ ਉਛਾਲ ਸੀ। ਉਸ ਅੰਮ੍ਰਿਤ ਵੇਲੇ ਉਸ ਵਾਸਤੇ ਸਭ ਅੰਮ੍ਰਿਤ ਹੀ ਸੀ, ਵੇਈਂ ਦਾ ਪ੍ਰਵਾਹ ਪਾਣੀ ਦਾ ਵਹਿਣ ਨਹੀਂ ਸੀ। ਕੁਛ ਹੋਰ ਸੀ। ਪਰ ਏਸ ਨੂੰ ਕੌਣ ਸਮਝਾਵੇ ? ਏਸੇ ਕਰਕੇ ਬਾਬੇ ਨੂੰ ਇਹ ਕਹਿਣਾ ਪਿਆ:—

'ਅੰਮ੍ਰਿਤ ਕੀ ਸਾਰ ਸੋਈ ਜਾਣੈ ਜਿ ਅੰਮ੍ਰਿਤ ਕਾ ਵਾਪਾਰੀ ਜੀਉ॥

[ਮਾਰੂ ਮਹਲਾ ੧–੧੨

ਵਡੇ ਪੈਗੰਬਰਾਂ ਨੇ ਵੱਡੇ ਕੰਮ ਕੀਤੇ ਹਨ। ਪਰ ਸਾਰੇ ਕਾਰਜ ਏਸ ਨਿਸਚੇ ਵਿਚ ਕੀਤੇ ਹਨ ਕਿ ਉਹ ਕਿਸੇ ਹੁਕਮ ਵਿਚ ਕਰ ਰਹੇ

ਹਨ। ਇਹ ਹੁਕਮ ਕਿਸ ਦਾ ਹੈ ? ਕੀ ਜਿਸ ਦੀ ਇਹ ਆਗਿਆ ਹੈ ਉਹ ਕਦੇ ਅਖੀਂ ਵੀ ਦਿੱਸਦਾ ਹੈ ? ਹਰ ਨਬੀ ਨੂੰ ਇਹ ਪ੍ਰਤੀਤੀ ਹੈ ਕਿ ਉਸ ਨੂੰ ਪ੍ਰਤੱਖ ਦਰਸ਼ਨ ਹੋਏ ਹਨ।

੭.

ਮੁਸਲਿਮ ਰਵਾਇਤਾਂ ਵਿਚ ਹਜ਼ਰਤ ਮੁਹੰਮਦ ਸਾਹਿਬ ਦੇ ਅਰਸ਼ ਉਪੱਰ ਜਾਣ ਦਾ ਜ਼ਿਕਰ ਹੈ। ਉਹ ਇਕ ਅਕਾਸ਼ੀ ਘੋੜੇ ਉਪਰ, ਜਿਸ ਦਾ ਨਾਮ 'ਬੁਰਾਕ' ਸੀ, ਚੜ੍ਹਕੇ ਗਏ ਸਨ। ਬਤੌਰ ਰਹਿਬਰ ਦੇ ਜਬਰਾਈਲ ਫ਼ਰਿਸ਼ਤਾ ਨਾਲ ਸੀ। ਉਸ ਨੇ ਸਾਰੇ ਅਸਮਾਨਾਂ ਦੀ ਸੈਰ ਕਰਾਈ। ਕਈ ਫ਼ਰਿਸ਼ਤੇ ਮਿਲਾਏ। ਹਜ਼ਰਤ ਨੇ ਕਈ ਨਵੀਆਂ ਸ਼ਕਲਾਂ, ਨਵੇਂ ਰੂਪ, ਨਵੇਂ ਰੰਗ, ਨਵੀਆਂ ਗੱਲਾਂ ਦੇਖੀਆਂ। ਇਕ ਥਾਂ ਤੇ ਕੀ ਤੱਕਿਆ ਕਿ ਕੁਛ ਲੋਕ ਦਾਣੇ ਬੀਜ ਰਹੇ ਹਨ। ਬੀਜਦਿਆਂ ਬੀਜਦਿਆਂ ਖੇਤੀ ਤਿਆਰ ਹੋ ਜਾਂਦੀ ਹੈ। ਉਸੇ ਵੇਲੇ ਉਹ ਖੇਤੀ ਕੱਟ ਲੈਂਦੇ ਹਨ। ਇਕ ਦਾਣੇ ਦੀ ਬਜਾਏ ਸਤ ਸੌ ਦਾਣੇ ਪੈਦਾ ਹੋ ਜਾਂਦੇ ਹਨ। ਜਬਰਾਈਲ ਨੇ ਦੱਸਿਆ ਕਿ ਏਹ ਓਹ ਲੋਕ ਹਨ ਜਿਨ੍ਹਾਂ ਦੀ ਰੋਜ਼ੀ ਵਿਚ ਅੱਲ੍ਹਾ ਨੇ ਬਰਕਤ ਪਾਈ ਹੈ। ਇਕ ਥਾਂ ਤੇ ਕੀ ਦੇਖਿਆ ਕਿ ਕੁਛ ਆਦਮੀ ਅੱਗ ਦੀ ਸੂਲੀ ਉਪਰ ਚੜ੍ਹਾਏ ਹੋਏ ਹਨ। ਜਬਰਾਈਲ ਨੇ ਦੱਸਿਆ ਕਿ ਏਹ ਓਹ ਆਦਮੀ ਹਨ ਜੋ ਸਰੇ ਬਾਜ਼ਾਰ ਤੇ ਰਾਹ ਵਿਚ ਬੈਠਕੇ ਲੋਕਾਂ ਉਪਰ ਹੱਸਦੇ ਸਨ, ਪੋਸ਼ਾਕ ਤੇ ਸ਼ਕਲ ਉਪਰ ਮਖ਼ੌਲ ਕਰਦੇ ਸਨ, ਤੇ ਹੰਸੀ ਉਡਾਉਣ ਲਈ ਭੈੜੇ ਨਾਵਾਂ ਨਾਲ ਬੁਲਾਉਂਦੇ ਸਨ। ਫੇਰ ਇਕ ਥਾਂਵੇਂ ਵੇਖਿਆ ਕਿ ਕੁਛ ਆਦਮੀਆਂ ਦੇ ਬੁੱਲ੍ਹ ਤੇ ਜ਼ਬਾਨ ਅੱਗ ਦੀ ਕੈਂਚੀ ਨਾਲ ਕਟੇ ਜਾ ਰਹੇ ਹਨ। ਪਤਾ ਲੱਗਾ ਕਿ ਏਹ ਓਹ ਆਦਮੀ ਹਨ ਜੋ ਲਾਲਚ ਵੱਸ ਦੌਲਤਮੰਦਾਂ ਤੇ ਅਮੀਰਾਂ ਦੀ ਖ਼ੁਸ਼ਾਮਦ ਵਾਸਤੇ ਝੂਠੀਆਂ ਗੱਲਾਂ ਕਰਦੇ ਹੁੰਦੇ ਸਨ। ਏਸ ਤਰ੍ਹਾਂ ਕਈ ਹੋਰ ਆਦਮੀ ਕਿਸਮ ਕਿਸਮ ਦੇ ਗੁਨਾਹਾਂ ਦੀਆਂ ਅਨੋਖੀਆਂ ਅਨੋਖੀਆਂ ਸਜ਼ਾਵਾਂ

ਭੁਗਤਦੇ ਦੇਖੇ। ਫੇਰ ਇਕ ਐਸੀ ਜਗ੍ਹਾ ਆਈ, ਜਿਥੋਂ ਕਸਤੂਰੀ ਤੇ ਅੰਬਰ ਦੀ ਖੁਸ਼ਬੋ ਆ ਰਹੀ ਸੀ। ਜਬਰਾਈਲ ਨੇ ਦੱਸਿਆ ਕਿ ਇਹ ਬਹਿਸ਼ਤ ਹੈ। ਅੱਲ੍ਹਾ ਨੇ ਏਥੇ ਬੜੀਆਂ ਨਿਅਮਤਾਂ ਰਖੀਆਂ ਹਨ, ਰੰਗ ਬਰੰਗੇ ਮੇਵੇ ਹਨ, ਸੋਨੇ ਚਾਂਦੀ ਦੇ ਮਕਾਨ ਹਨ। ਹੀਰਿਆਂ ਤੇ ਮੋਤੀਆਂ ਤੇ ਲਾਲਾਂ ਦੀ ਸਜਾਵਟ ਹੈ, ਸਾਰੀਆਂ ਹੀ ਕਾਮਨਾ ਪੂਰੀਆਂ ਹੋਣ ਦਾ ਸਾਮਾਨ ਹੈ। ਪਰ ਏਥੇ ਉਨ੍ਹਾਂ ਹੀ ਲੋਕਾਂ ਨੂੰ ਵੜਨ ਦੀ ਇਜਾਜ਼ਤ ਹੋਵੇਗੀ ਜੋ ਖ਼ੁਦਾ ਅਤੇ ਰਸੂਲ ਉਤੇ ਈਮਾਨ ਲਿਆਉਣਗੇ। ਏਸ ਥਾਂ ਦੇ ਦੂਸਰੇ ਪਾਸਿਓਂ ਬਦਬੂ ਆ ਰਹੀ ਸੀ। ਇਹ ਨਰਕ ਵਾਲਾ ਪਾਸਾ ਸੀ। ਏਧਰੋਂ ਸੰਗਲਾਂ ਦੀਆਂ ਫਾਹੀਆਂ ਦੀ ਤੇ ਸੱਪਾਂ ਬਿਛੂਆਂ ਦੀਆਂ ਅਵਾਜ਼ਾਂ ਆ ਰਹੀਆਂ ਸਨ। ਏਥੋਂ ਉਡਕੇ ਉਹ ਦੂਜੇ ਅਸਮਾਨ ਉਪਰ ਜਾਂਦੇ ਹਨ। ਏਥੇ ਈਸਾ ਨਾਲ ਮੁਲਾਕਾਤ ਹੁੰਦੀ ਹੈ। ਏਸੇ ਅਸਮਾਨ ਉਤੇ ਹੀ ਉਹ ਇਕ ਫ਼ਰਿਸ਼ਤਾ ਵੇਖਦੇ ਹਨ ਜਿਸ ਦੀ ਸ਼ਕਲ ਬੜੀ ਅਜੀਬ ਹੈ। ਇਸ ਦੇ ਸੱਤਰ ਹਜ਼ਾਰ ਸਿਰ ਹਨ, ਹਰ ਸਿਰ ਵਿਚ ਸੱਤਰ ਹਜ਼ਾਰ ਮੂੰਹ ਹੈ, ਹਰ ਮੂੰਹ ਵਿਚ ਸੱਤਰ ਹਜ਼ਾਰ ਜ਼ੁਬਾਨ ਹੈ। ਜਬਰਾਈਲ ਨੇ ਦੱਸਿਆ ਕਿ ਇਹ ਕਿਸਮਤ ਦਾ ਫ਼ਰਿਸ਼ਤਾ ਹੈ। ਇਸ ਦਾ ਨਾਮ 'ਕਾਸਿਮ' ਹੈ। ਸਾਰੀ ਖ਼ਲਕਤ ਦੀ ਰੋਜ਼ੀ ਇਸ ਦੀ ਸਪੁਰਦਗੀ ਵਿਚ ਹੈ। ਇਸ ਤੋਂ ਬਾਦ ਉਹ ਉੱਡਕੇ ਤੀਸਰੇ ਅਸਮਾਨ ਵਿਚ ਜਾਂਦੇ ਹਨ। ਏਥੇ ਮਾਈਲ ਫ਼ਰਿਸ਼ਤੇ ਨਾਲ ਮੁਲਾਕਾਤ ਹੁੰਦੀ ਹੈ ਤੇ ਯੂਸਫ ਮਿਲਦਾ ਹੈ। ਉਥੋਂ ਅੱਗੇ ਵਧੇ ਤਾਂ ਚੌਥਾ ਅਸਮਾਨ ਆਇਆ, ਜਿਸ ਥਾਂ ਉਪਰ 'ਸੌਅਤਾਈਲ' ਫ਼ਰਿਸ਼ਤੇ ਨਾਲ ਮੁਲਾਕਾਤ ਹੋਈ। ਏਥੇ ਹੀ ਇਦਰੀਸ ਪੈਗ਼ੰਬਰ ਮਿਲਿਆ, ਨਾਲ ਹੀ ਉਹ ਫ਼ਰਿਸ਼ਤਾ ਦੇਖਿਆ ਜੋ ਮੌਤ ਦਾ ਫ਼ਰਿਸ਼ਤਾ ਹੈ ਤੇ ਜਿਸ ਨੂੰ 'ਮਲਕਉਲ ਮੌਤ' ਕਹਿੰਦੇ ਹਨ,ਏਸੇ ਦਾ ਦੂਸਰਾ ਨਾਮ ਇਜ਼ਰਾਈਲ ਹੈ। ਇਸ ਦੀ ਸ਼ਕਲ ਵੀ ਅਜੀਬ ਸੀ, ਚਾਰ ਮੂੰਹ, ਸੱਜਾ ਹੱਥ ਦੱਖਣ ਵਲ ਤੇ ਖੱਬਾ ਪੂਰਬ ਵਲ ਤੇ ਸਾਰੀ ਜ਼ਮੀਨ ਤੇ ਅਸਮਾਨ ਉਸ ਦੇ ਪੈਰਾਂ ਦੇ ਗਿੱਟਿਆਂ ਦੇ ਹੇਠ ਹੈ। ਹਜ਼ਰਤ ਨੇ

ਜਦ ਪੁਛਿਆ ਕਿ ਆਦਮੀ ਕਿਸ ਤਰ੍ਹਾਂ ਮਾਰੇ ਜਾਂਦੇ ਹਨ ਤਾਂ ਮਲਕੁਲਮੌਤ ਨੇ ਦੱਸਿਆ ਕਿ ਐਹ ਵੇਖੋ ਤੁਹਾਡੇ ਸਾਮ੍ਹਣੇ ਇਕ ਦਰਖਤ ਹੈ, ਇਸ ਦੇ ਪੱਤਿਆਂ ਦੀ ਗਿਣਤੀ ਦੇ ਮੁਆਫਕ ਹੀ ਬੰਦੇ ਹਨ ਤੇ ਹਰ ਇਕ ਦਾ ਨਾਮ ਲਿਖਿਆ ਹੈ। ਜਦ ਅੰਤ ਵੇਲਾ ਨੇੜੇ ਆਉਂਦਾ ਹੈ ਤਾਂ ਚਾਲੀ ਦਿਨ ਪਹਿਲੇ ਪੱਤੇ ਦਾ ਰੰਗ ਪੀਲਾ ਹੋ ਜਾਂਦਾ ਹੈ, ਤੇ ਮਰਨ ਦੇ ਦਿਨ ਪੱਤਾ ਝੜ ਜਾਂਦਾ ਹੈ। ਹਜ਼ਰਤ ਨੇ ਪੁਛਿਆ ਕਿ ਰੂਹ ਕੀ ਚੀਜ਼ ਹੈ, ਤਾਂ ਮਲਕੁਲਮੌਤ ਨੇ ਉੱਤਰ ਦਿੱਤਾ ਕਿ ਮੈਨੂੰ ਪਤਾ ਨਹੀਂ ਕਿ ਰੂਹ ਕੀ ਚੀਜ਼ ਹੈ, ਮਗਰ ਹਰ ਪ੍ਰਾਣੀ ਦੇ ਮਰਨ ਵੇਲੇ ਮੈਨੂੰ ਹੱਥ ਦੀ ਤਲੀ ਉਪਰ ਇਕ ਬੋਝ ਮਾਲੂਮ ਹੁੰਦਾ ਹੈ। ਇਹ ਗੱਲਾਂ ਚੌਥੇ ਅਸਮਾਨ ਦੀਆਂ ਹਨ। ਇਸ ਤੋਂ ਅਗੇ ਫੇਰ ਪੰਜਵੇਂ ਅਸਮਾਨ ਤੇ ਗਏ, ਏਥੇ ਮੂਸਾ ਪੈਗੰਬਰ ਨਾਲ ਮੁਲਾਕਾਤ ਹੋਈ। ਫੇਰ ਛੇਵੇਂ ਅਸਮਾਨ ਤੇ ਗਏ ਤੇ ਉਸ ਫ਼ਰਿਸ਼ਤੇ ਨਾਲ ਮੁਲਾਕਾਤ ਹੋਈ, ਜਿਸ ਨੂੰ ਦੋਜ਼ਖ਼ ਦਾ ਦਾਰੋਗਾ ਕਿਹਾ ਹੈ। ਦਾਰੋਗ਼ੇ ਦਾ ਨਾਮ 'ਮਾਲਕ' ਹੈ। ਮਾਲਕ ਨੇ ਦੋਜ਼ਖ ਦਾ ਹਾਲ ਸੁਣਾਇਆ ਤੇ ਬੜੇ ਵਿਸਤਾਰ ਨਾਲ ਸਮਝਾਇਆ ਕਿ ਉਥੇ ਕੀ ਕੀ ਦੁਖ ਤਕਲੀਫਾਂ ਤੇ ਅਜ਼ਾਬ ਹਨ, ਜਿਸ ਨੂੰ ਸੁਣ ਕੇ ਹਜ਼ਰਤ ਬਹੁਤ ਗ਼ਮਗੀਨ ਹੋਏ।

ਫੇਰ ਸੱਤਵੇਂ ਅਸਮਾਨ ਤੇ ਗਏ। ਏਥੇ ਬਹੁਤ ਫ਼ਰਿਸ਼ਤੇ ਇਬਾਦਤ ਵਿਚ ਰੁੱਝੇ ਹੋਏ ਸਨ। ਏਥੇ ਹਜ਼ਰਤ ਇਬਰਾਹੀਮ ਨਾਲ ਮੁਲਾਕਾਤ ਹੋਈ। ਏਸੇ ਅਸਮਾਨ ਵਿਚ ਇਕ ਫ਼ਰਿਸ਼ਤਾ, ਜੋ ਬਹਿਸ਼ਤ ਦਾ ਦਰੋਗਾ ਹੈ, ਮਿਲਿਆ। ਇਸ ਦਾ ਨਾਮ ਰਿਜ਼ਵਾਨ ਹੈ। ਜਬਰਾਈਲ ਨੇ ਕਿਹਾ: ਹੇ ਰਿਜ਼ਵਾਨ! ਦੋਜ਼ਖ ਦੇ ਦਾਰੋਗ਼ੇ 'ਮਾਲਕ' ਨੇ ਉਥੋਂ ਦੇ ਹਾਲ ਸੁਣਾਕੇ ਹਜ਼ਰਤ ਨੂੰ ਗ਼ਮਗੀਨ ਕੀਤਾ ਹੈ, ਤੂੰ ਕੁਛ ਬਹਿਸ਼ਤ ਦੀਆਂ ਗੱਲਾਂ ਸੁਣਾ ਕਿ ਤਬੀਅਤ ਖੁਸ਼ ਹੋਵੇ। ਹਜ਼ਰਤ ਨੇ ਬਹਿਸ਼ਤ ਦੀਆਂ ਗੱਲਾਂ ਸੁਣੀਆਂ ਅਰ ਬਹਿਸ਼ਤ ਦੇ ਉਸ ਹਿੱਸੇ

ਨੂੰ ਵੀ ਵੇਖਿਆ, ਜਿਸ ਨੂੰ ਫ਼ਿਰਦੌਸ ਕਹਿੰਦੇ ਹਨ । ਏਥੇ ਹੀ ਉਹ ਜਗ੍ਹਾ ਹੈ ਜਿਸ ਦਾ ਨਾਮ ਬੈਤੁਲਮਾਮੂਰ ਹੈ ਜੋ ਯਾਕੂਤਾਂ, ਮੋਤੀਆਂ ਅਤੇ ਸਬਜ਼ ਜ਼ਮੁੱਰਦ ਨਾਲ ਬਣਾਇਆ ਗਿਆ ਹੈ । ਏਸ ਵਿਚ ਤੇਰਾਂ ਖੰਭੇ ਯਾਕੂਤ ਸੁਰਖ਼ ਦੇ ਹਨ ਤੇ ਵਿਹੜੇ ਵਿਚ ਮੋਤੀਆਂ ਦਾ ਫਰਸ਼ ਹੈ। ਏਸ ਜੰਨਤ ਦੇ ਅਖ਼ੀਰ ਵਲ ਹੀ ਜਬਰਾਈਲ ਦੇ ਰਹਿਣ ਦੀ ਜਗ੍ਹਾ ਹੈ। ਏਸ ਮਕਾਨ ਦਾ ਨਾਮ ਸਿਦਰਤੁਲਮੁੰਤਹਾ ਹੈ। ਏਥੇ ਹਜ਼ਰਤ ਬੁਰਾਕ ਘੋੜੇ ਤੋਂ ਉਤਰ ਬੈਠੇ। ਜਬਰਾਈਲ ਨੇ ਕਿਹਾ ਕਿ ਬੱਸ ਐਥੋਂ ਤਕ ਮੈਂ ਆਪ ਨੂੰ ਲਿਆ ਸਕਦਾ ਸਾਂ, ਤੁਸਾਂ ਆਪ ਅੱਗੇ ਜਾਓ, ਮੈਂ ਅੱਗੇ ਨਹੀਂ ਜਾ ਸਕਦਾ। ਅਗੇ ਅੱਲ੍ਹਾ ਦਾ ਤੇਜ ਬਹੁਤ ਹੀ ਤੀਖਣ ਹੈ, ਮੈਂ ਸਹਾਰ ਨਹੀਂ ਸਕਦਾ। ਮੇਰੇ ਖ਼ੰਭ ਸੜ ਜਾਣਗੇ। ਹਜ਼ਰਤ ਨੂੰ ਅੱਗੇ ਲਿਜਾਣ ਲਈ ਫਰਿਸ਼ਤਾ 'ਇਸਰਾਫੀਲ' ਆ ਹਾਜ਼ਰ ਹੁੰਦਾ ਹੈ, ਉਹ ਇਕ ਨੂਰਾਨੀ ਤਖਤ ਲੈਕੇ ਆਇਆ। ਜਿਸ ਉਤੇ ਬੈਠਕੇ ਉਹ ਉਸ ਮੁਕਾਮ ਉਪਰ ਪਹੁੰਚੇ ਜਿਸ ਦਾ ਨਾਮ 'ਰਫ਼ਰਫ਼' ਹੈ ਤੇ ਜੋ ਇਸਰਾਫੀਲ ਦੇ ਰਹਿਣ ਦੀ ਜਗ੍ਹਾ ਹੈ। ਏਥੇ ਸਤ ਅਸਮਾਨ ਖ਼ਤਮ ਹੋ ਜਾਂਦੇ ਹਨ, ਇਸ ਤੋਂ ਅਗਾਂਹ ਦੋ ਤਬਕ ਹੋਰ ਹਨ: ਪਹਿਲਾ 'ਅਰਸ਼' ਤੇ ਅਖ਼ੀਰਲਾ 'ਕੁਰਸ'। ਅਰਸ਼ ਤੇ ਜਾਣ ਲਈ ਹਜ਼ਰਤ ਜੁੱਤੀ ਉਤਾਰਨ ਲਗੇ, ਤਦ ਅਰਸ਼ ਜੁੰਬਸ਼ ਵਿਚ ਆਇਆ ਤੇ ਹੁਕਮ ਹੋਇਆ: ਐ ਪਿਆਰੇ ! ਜੁੱਤੀ ਨਾ ਉਤਾਰ, ਜੁੱਤੀ ਸਮੇਤ ਉਪਰ ਚੜ੍ਹ ਆ। ਹਜ਼ਰਤ ਨੇ ਅਰਜ਼ ਕੀਤੀ, ਕਿ ਮੂਸਾ ਜਦ ਤੂਰ ਪਹਾੜ ਉਤੇ ਬੁਲਾਇਆ ਗਿਆ ਸੀ ਤਾਂ ਉਸ ਨੂੰ ਜੁੱਤੀ ਲਾਹਕੇ ਅਗੇ ਵਧਣ ਦਾ ਹੁਕਮ ਹੋਇਆ ਸੀ ਤੇ ਇਹ ਅਰਸ਼ ਹੈ, ਉਹ ਤੂਰ ਸੀ ਤੇ ਇਹ ਉਸ ਕੋਲੋਂ ਹਜ਼ਾਰਾਂ ਗੁਣਾ ਪਵਿਤ੍ਰ ਹੈ, ਮੈਂ ਜੁੱਤੀ ਸਮੇਤ ਕਿਸ ਤਰ੍ਹਾਂ ਆਵਾਂ ? ਤਾਂ ਹੁਕਮ ਹੋਇਆ ਕਿ ਮੂਸਾ ਦੇ ਪੈਰਾਂ ਤੋਂ ਜੁੱਤੀ ਲੁਹਾਈ ਗਈ ਸੀ ਕਿ ਤੂਰ ਦੀ ਮਿੱਟੀ ਲਗਣ ਨਾਲ ਉਸ ਦੇ ਪੈਰ ਪਵਿਤ੍ਰ ਹੋਣ, ਪਰ ਅੱਜ ਤੇਰੀ ਜੁੱਤੀ ਦੀ ਖ਼ਾਕ ਨਾਲ ਅਰਸ਼ ਦੀ ਬਜ਼ੁਰਗੀ ਵਧੇਗੀ। ਹਜ਼ਰਤ ਜੁੱਤੀ ਸਮੇਤ ਅਰਸ਼ ਉਪਰ

ਚੜ੍ਹ ਗਏ* । ਉਥੇ ਦੇਖਿਆ ਕਿ ਸੱਜੇ ਪਾਸੇ ਤਿੰਨ ਸੌ ਬੜੇ ਬਣੇ ਹੋਏ ਹਨ ਤੇ ਖੱਬੇ ਪਾਸੇ ਕੇਵਲ ਇਕ ਬੜਾ ਹੈ ਜੋ ਜਵਾਹਰਾਤਾਂ ਦਾ ਬਣਿਆ ਹੋਇਆ ਹੈ । ਬੜਿਆਂ ਦਾ ਜਦ ਹਾਲ ਪੁੱਛਿਆ ਤਾਂ ਦੱਸਿਆ ਗਿਆ ਕਿ ਸੱਜੇ ਪਾਸੇ ਦੇ ਬੜੇ ਤਾਂ ਹੋਰ ਪੈਗ਼ੰਬਰਾਂ ਲਈ ਤਿਆਰ ਹੋਏ ਹਨ ਤੇ ਖੱਬੇ ਦਾ ਕੇਵਲ ਹਜ਼ਰਤ ਮੁਹੰਮਦ ਲਈ ਹੈ। ਇਹ ਗੱਲ ਏਸ ਕਰਕੇ ਹੈ ਕਿ ਅਰਸ਼ ਦੇ ਸੱਜੇ ਪਾਸੇ ਵਲ ਬਹਿਸ਼ਤ ਹੈ ਤੇ ਖੱਬੇ ਵਲ ਦੋਜ਼ਖ। ਅਗਰ ਕੋਈ ਦੋਜ਼ਖ਼ੀਆਂ ਵਿਚ ਹਜ਼ਰਤ ਦੀ ਉੱਮਤ ਦਾ ਫਸ ਗਿਆ ਹੋਵੇ ਤਾਂ ਉਸ ਨੂੰ ਝਟ ਪਤਾ ਲੱਗ ਸਕੇ ਤੇ ਉਹ ਸਫਾਰਸ਼ ਨਾਲ ਬਚ ਸਕੇ। ਇਸ ਤੋਂ ਅਗਾਂਹ ਹਜ਼ਰਤ ਗਏ। ਸੱਤਰ ਹਜ਼ਾਰ ਨੂਰ ਦਾ ਪੜਦਾ ਲੰਘੇ ਤੇ ਅਖ਼ੀਰਲੀ ਮੰਜ਼ਲ ਉਪਰ ਅੱਪੜ ਗਏ। ਇਸ ਦਾ ਨਾਮ 'ਕਾਬ ਕੌਸੈਨ' ਹੈ। ਉਥੇ ਏਕਤਾ ਦਾ ਨੂਰ ਸੀ ਨੂਰੇ ਅਹਿਦੀਅਤ) ਜਿਸ ਅਗੇ ਸਿਰ ਝੁਕਾ ਦਿਤਾ, ਅਵਾਜ਼ ਆਈ: ਐ ਮੇਰੇ ਦੋਸਤ ! ਮੇਰੇ ਵਾਸਤੇ ਕੀ ਤੋਹਫਾ ਲਿਆਇਆ ਹੈਂ ? ਹਜ਼ਰਤ ਨੇ ਜੁਆਬ ਦਿੱਤਾ 'ਬੰਦਗੀ' । ਫੇਰ ਅਵਾਜ਼ ਆਈ: ਐਸ ਵਕਤ ਤੇਰੇ ਵਾਸਤੇ ਇਜਾਜ਼ਤ ਹੈ ਜੋ ਚਾਹੇਂ ਸੋ ਮੰਗ, ਮੈਂ ਦਿਆਂਗਾ। ਹਜ਼ਰਤ ਨੇ ਸਿਰ ਨੀਵਾਂ ਕਰਕੇ ਕਿਹਾ: ਐ ਖ਼ੁਦਾਵੰਦ, ਉੱਮਤ ਗੁਨਾਹਗਾਰ ਹੈ, ਤੇਰੇ ਗੁੱਸੇ ਤੋਂ ਡਰ ਲਗਦਾ ਹੈ, ਮੇਰੀ ਉੱਮਤ ਦੇ ਗੁਨਾਹ ਬਖਸ਼ ਅਤੇ ਦੋਜ਼ਖ ਦੀ ਅੱਗ ਤੋਂ ਬਚਾ। ਅੱਲਾ ਨੇ ਫੁਰਮਾਯਾ ਕਿ ਅਛਾ, ਇਕ ਤਿਹਾਈ ਗੁਨਾਹ ਤੇਰੀ ਉੱਮਤ ਦੇ ਬਖਸ਼ੇ। ਹਜ਼ਰਤ ਨੇ ਫੇਰ ਸਿਰ ਨਿਵਾਕੇ ਅਰਜ਼ ਕੀਤੀ: ਯਾ ਇਲਾਹੀ ! ਆਪਣੇ ਫਜ਼ਲ ਨਾਲ ਮੇਰੀ ਉੱਮਤ ਦੇ ਸਾਰੇ ਗੁਨਾਹ ਬਖਸ਼। ਹੁਕਮ ਹੋਇਆ: ਅੱਛਾ ਅੱਧੇ ਬਖਸ਼ੇ। ਫੇਰ ਓਹੋ ਅਰਜ਼ ਕੀਤੀ। ਹੁਕਮ ਹੋਇਆ: ਅੱਛਾ ਜੋ ਸਿਦਕ ਨਾਲ ਕਲਮਾ ਪੜ੍ਹੇਗਾ ਤੇ ਉਸ ਦੇ ਮਜ਼ਮੂਨ ਉਪਰ ਈਮਾਨ ਰਖੇਗਾ, ਉਸ ਨੂੰ ਬਖਸ਼ਾਂਗਾ, ਚਾਹੇ ਉਹ ਗੁਨਾਹਗਾਰ ਹੋਵੇ; ਮਗਰ

---

*ਉੱਮੀ ਜਾ ਅਰਬਾਂ ਤੇ ਚੜ੍ਹਿਆ। [ਬੁੱਲ੍ਹਾ

ਜੋ ਮੇਰੇ ਤੋਂ ਸਿਵਾ ਕਿਸੇਹੋਰ ਨੂੰ ਮੇਰਾ ਸ਼ਰੀਕ ਮੰਨਦਾ ਹੋਵੇ ਤਾਂ ਮੈਂ ਉਸ ਨੂੰ ਕਦੇ ਨਹੀਂ ਬਖ਼ਸ਼ਾਂਗਾ ਤੇ ਨਾ ਹੀ ਉਸ ਦਾ ਕਦੇ ਛੁਟਕਾਰਾ ਹੀ ਹੋ ਸਕੇਗਾ। ਅੱਲ੍ਹਾ ਨੇ ਜੋ ਹਜ਼ਰਤ ਨਾਲ ਗੱਲਾਂ ਕੀਤੀਆਂ ਉਹ ਨੱਬੇ ਹਜ਼ਾਰ ਫਿਕਰੇ ਸਨ। ਜਿੰਨੀਆਂ ਸਾਰੀਆਂ ਲੁਕਵੀਆਂ ਗੱਲਾਂ ਤੇ ਭੇਤ ਸਨ ਦੱਸ ਦਿਤੇ। ਹੁਣ ਹਜ਼ਰਤ ਵਾਪਸ ਹੁੰਦੇ ਹਨ। ਫਰਿਸ਼ਤਾ ਜਬਰਾਈਲ ਘੋੜੇ ਤੇ ਸਵਾਰ ਕਰਵਾਕੇ ਘਰ ਤਕ ਪਹੁੰਚਾ ਦਿੰਦਾ ਹੈ। ਜਿਸ ਬਿਸਤਰੇ ਤੋਂ ਉਠਕੇ ਹਜ਼ਰਤ ਗਏ ਸਨ ਉਹ ਅਜੇ ਗਰਮ ਸੀ! ਜਿਸ ਪਾਣੀ ਨਾਲ ਹੱਥ ਧੋਤਾ ਸੀ ਉਹ ਅਜੇ ਮੋਰੀ ਵਿਚ ਚਲ ਰਿਹਾ ਸੀ। ਕਮਰੇ ਦਾ ਸੰਗਲ ਜਿਸ ਨੂੰ ਖੋਲ੍ਹਕੇ ਬਾਹਰ ਨਿਕਲੇ ਸਨ ਉਹ ਅਜੇ ਹਿੱਲ ਰਿਹਾ ਸੀ! ਇਸ ਦਾ ਮਤਲਬ ਹੈ ਕਿ ਕ੍ਰੋੜਾਂ ਮੀਲਾਂ ਦਾ ਸਫ਼ਰ, ਖੰਡਾਂ ਬ੍ਰਹਮੰਡਾਂ ਦੀ ਸੈਰ, ਅੱਲ੍ਹਾ ਨਾਲ ਗਲ ਬਾਤ, ਫਰਿਸ਼ਤਿਆਂ ਨਾਲ ਸਵਾਲ ਜਵਾਬ ਸਾਰੇ ਦੇ ਸਾਰੇ ਬੜੇ ਥੋੜੇ ਵਕਤ ਵਿਚ ਮੁੱਕ ਗਏ। ਇਕ ਛਿਨ ਤੋਂ ਵੀ ਸਮਾਂ ਘਟ ਲੰਘਿਆ! ਇਕ ਸਾਨੀਏ ਵਿਚ ਅਨੰਤ ਕਾਲ ਛੁਪਿਆ ਹੋਇਆ ਸੀ।

ਗੁਰੂ ਨਾਨਕ ਸਾਹਿਬ ਨੇ ਵੀ ਅਪਣਾ ਅਨੁਭਵ ਦੱਸਿਆ ਹੈ, ਜਿਸ ਵਿਚ ਪਰਮੇਸ਼ਰ ਨਾਲ ਸਾਮਰਤਖ ਮਿਲਾਪ ਦਾ ਇਸ਼ਾਰਾ ਹੈ:—

ਢਾਢੀ ਸਚੈ ਮਹਲਿ ਖਸਮ ਬੁਲਾਇਆ ॥

[ਮਾਝ ਵਾਰ ਮਹਲਾ ੧—੨੭

ਉਹ ਅਪਣੇ ਮਾਲਕ ਪਾਸ ਜਾਂਦੇ ਹਨ। ਢਾਡੀ ਕੋਲ ਇਕ ਵਾਜਾ ਹੁੰਦਾ ਹੈ ਜਿਸ ਨੂੰ ਢੱਡ ਕਹਿੰਦੇ ਹਨ। ਇਹ ਇਕ ਕਿਸਮ ਦਾ ਡੌਰੂ ਦੀ ਸ਼ਕਲ ਦਾ ਮ੍ਰਿਦੰਗ ਹੁੰਦਾ ਹੈ ਜੋ ਇਕ ਹੱਥ ਨਾਲ ਪਕੜਿਆ ਹੋਇਆ ਦੂਜੇ ਹੱਥ ਨਾਲ ਵਜਾਇਆ ਜਾਂਦਾ ਹੈ। ਇਸ ਉਪਰ ਤਾਲ ਦੀਆਂ ਗਤਾਂ ਉਠਾਈਆਂ ਜਾਂਦੀਆਂ ਹਨ। ਤਾਲ ਅਰਸ਼ੇ ਦੀ ਚੀਜ਼ ਹੈ ਜਿਸ ਨਾਲ ਸਮੇਂ ਅਤੇ ਲਯ ਦੀ ਵੰਡ ਹੋ ਜਾਂਦੀ ਹੈ। ਇਹ ਸੰਗੀਤ ਦਾ ਹਿਸਾਬ ਹੈ। ਅਸਲੀ ਤਾਲ ਵਜਾਉਣ ਵਾਲੇ, ਵਜਾਉਂਦੇ ਵਜਾ-ਉਂਦੇ ਐਸੀ ਮਸਤੀ ਵਿਚ ਚਲੇ ਜਾਂਦੇ ਹਨ ਕਿ ਉਹਨਾਂ ਨੂੰ ਅਪਣੇ

ਚੌਗਿਰਦੇ ਦੀ ਖ਼ਬਰ ਨਹੀਂ ਰਹਿੰਦੀ। ਚੌਗਿਰਦੇ ਵਿਚ ਵੀ ਇਕ ਕੁਦਰਤੀ ਤਾਲ ਵਜ ਰਿਹਾ ਹੈ। ਕੁਦਰਤ ਦੀ ਚਾਲ ਇਕ ਤਾਲ ਦੀ ਗਤਿ ਹੈ। ਜੇ ਇਹ ਤਾਲ ਗਤਿ ਨਾ ਹੁੰਦੀ ਤਾਂ ਇਕ ਦਿਨ ਖ਼ਤਮ ਹੋਕੇ ਫੇਰ ਦਿਨ ਸ਼ੁਰੂ ਨਾ ਹੁੰਦਾ, ਚੰਦ ਭੌਂਕੇ ਮੁੜ ਉਸੇ ਟਿਕਾਣੇ ਨਾ ਆ ਜਾਂਦਾ, ਬਸੰਤ ਦੀ ਰੁਤ ਅਪਣੇ ਵਕਤ ਸਿਰ ਨਾ ਮੁੜਦੀ। ਸਾਰੇ ਨਛੱਤਰਾਂ ਦਾ ਘੁੰਮ ਘੁੰਮ ਕੇ ਉਸੇ ਸ਼ੁਰੂ ਦੇ ਨੁਕਤੇ ਉਪਰ ਫਿਰ ਮੁੜ ਆਉਣਾ, ਜੇ ਇਹ ਤਾਲ ਦੀ ਗਤਿ ਨਹੀਂ ਤਾਂ ਇਹ ਹੋਰ ਕੀ ਹੈ? ਕੁਦਰਤ ਦੀ ਸਾਰੀ ਬਨਾਵਟ ਤਾਲ ਮੂਲਕ ਹੈ, ਏਸੇ ਕਰਕੇ ਇਹ ਨਿਯਮ ਬਧ ਚੱਕਰ ਕੱਟਦੀ ਹੈ। ਤਾਲ਼ ਅਤੇ ਲਯ, ਇਹ ਪਰਸਪਰ ਸੰਬੰਧਤ ਚੀਜ਼ਾਂ ਹਨ। ਤਾਲ ਮੁੜ ਮੁੜ ਵਜਦਾ ਹੈ ਤੇ ਕਈ ਵੇਰ ਵਜਦਾ ਹੈ ਪਰ ਇਸ ਦੀ 'ਕਈ ਵੇਰਤਾ' ਇਕ ਲਯ ਵਿਚ ਬੱਝ ਜਾਂਦੀ ਹੈ,ਜੋ ਏਸ ਨੂੰ ਇਕ ਅਖੰਡ ਧੁਨਿ (ਸੁਰ) ਵਿਚ ਬੰਨ੍ਹ ਦੇਂਦੀ ਹੈ। ਅਸਲੀ ਰਾਗੀ ਏਸ ਧੁਨਿ ਵਿਚ, ਏਸ ਅਖੰਡਤਾ ਵਿਚ ਏਸ ਏਕਤਾ ਵਿਚ ਲੀਨ ਹੋ ਜਾਂਦਾ ਹੈ।

ਗੁਰੂ ਨਾਨਕ ਢਾਡੀ ਸੀ। ਉਹ ਸਿਫਤ ਸਲਾਹ ਦੀ ਅਖੰਡ ਧੁਨੀ ਵਿਚ ਲੀਨ ਰਹਿੰਦਾ ਸੀ। ਬਾਹਰਲੇ ਵਕਤ ਉਸ ਲਈ ਵਿਸ਼ਵ ਦੀ ਵੱਜ ਰਹੀ ਢੱਡ ਦੀ ਤਾਲ ਗਤਿ ਦੇ ਅਰਸੇ ਸਨ।

ਹਉ ਢਾਢੀ ਵੇਕਾਰੁ ਕਾਰੈ ਲਾਇਆ।
ਰਾਤਿ ਦਿਹੈ ਕੈ ਵਾਰ 'ਧੁਰਹੁ' ਫੁਰਮਾਇਆ।

[ਮਾਝ ਵਾਰ ਮਹਲਾ ੧-੨੭

ਇਹ ਧੁਰ ਕਿਥੇ ਹੈ ਜਿਥੋਂ ਫੁਰਮਾਣ ਹੋਇਆ? ਕੀ ਇਹ ਸੱਤਵੇਂ ਅਸਮਾਨ ਤੋਂ ਉਪਰ ਅੱਠਵੇਂ ਅਰਸ਼ ਵਿਚ ਹੈ ਜਾਂ ਨੌਵੇਂ ਕੁਰਸ ਵਿਚ? ਗੁਰੂ ਨਾਨਕ ਦੀ ਅਪਣੀ ਗਿਣਤੀ ਸੱਤਾਂ ਅਠਾਂ ਜਾਂ ਨਵਾਂ ਦੀ ਹੱਦਬੰਦੀ ਵਿਚ ਨਹੀਂ ਸੀ। ਉਸ ਦੇ ਅਸਮਾਨਾਂ ਦੀ ਗਿਣਤੀ ਸੈਂਕੜਿਆਂ ਵਿਚ ਸੀ:-

ਪੰਖੀ ਹੋਇਕੈ ਜੇ ਭਵਾ 'ਸੈ' ਅਸਮਾਨੀ ਜਾਉ ॥

[ਸਿਰੀ ਰਾਗੁ ਮਹਲਾ ੧-੨

ਨਹੀਂ, ਨਹੀਂ, ਉਸ ਦੇ ਅਕਾਸ਼ਾਂ ਦੀ ਗਿਣਤੀ ਲਖਾਂ ਵਿਚ ਸੀ:-

ਲਖ ਆਗਾਸਾ ਆਗਾਸ ॥ [ਜਪੁਜੀ-੨੨

ਉਸ ਦਾ ਬਹਿਸ਼ਤ ਵੀ ਹੋਰ ਸੀ। ਉਹ ਬਹਿਸ਼ਤ ਸਿਰਫ ਇਕ ਉੱਮਤ ਵਿਚ ਦਾਖਲ ਹੋਣ ਨਾਲ ਲੱਭਣ ਵਾਲਾ ਨਹੀਂ, ਉਹ ਬਹਿਸ਼ਤ ਸਿਰਫ ਕਲਮਾ ਪੜ੍ਹ ਲੈਣ ਨਾਲ ਪ੍ਰਾਪਤ ਨਹੀਂ ਹੁੰਦਾ, ਉਹ ਬਹਿਸ਼ਤ ਐਸੀਆਂ ਸਾਰੀਆਂ ਗਲਾਂ ਤੋਂ ਉਪਰ ਹੈ:-

ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ॥

[ਵਾਰ ਮਾਝ ਮਹਲਾ ੧-੭

ਨਾ ਹੀ ਕੋਈ ਨਬੀ ਕ਼ਯਾਮਤ ਦੇ ਦਿਨ ਸਿਰਫ ਏਸ ਖਿਆਲ ਨਾਲ ਸਫਾਰਸ਼ ਕਰੇਗਾ ਕਿ ਇਹ ਗੁਨਾਹਗਾਰ ਮੇਰੇ ਮਜ਼੍ਹਬ ਦਾ ਹੈ। ਕਿਸੇ ਵੀ ਰਿਸ਼ਵਤ ਖੋਰ ਦੀ ਜਾਂ ਬੇਈਮਾਨੀ ਕਰਨ ਵਾਲੇ ਦੀ ਕੋਈ ਜਣਾ ਹਾਮੀ ਨਹੀਂ ਭਰੇਗਾ।

ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥

[ਵਾਰ ਮਾਝ ਮਹਲਾ ੧-੭

'ਹਾਮਾ' ਭਰਨ ਵਾਲੀ ਗੱਲ ਮੁਸਲਿਮ ਪ੍ਰਚਾਰ ਦਾ ਇਕ ਜ਼ਰੂਰੀ ਅੰਗ ਹੈ। ਰਵਾਇਤ ਹੈ ਕਿ ਕ਼ਯਾਮਤ ਦੇ ਦਿਨ ਸਫਾਰਸ਼ ਦੇ ਬਗ਼ੈਰ ਬੜੀ ਦਿੱਕਤ ਪੇਸ਼ ਆਵੇਗੀ। ਸਾਰੇ ਆਦਮੀ 'ਮੈਦਾਨ ਹਸ਼ਰ' ਵਿਚ ਜਮਾ ਹੋਣਗੇ। ਸਖ਼ਤ ਧੁੱਪ ਹੋਵੇਗੀ। ਫੈਸਲਾ ਸੁਣਨ ਲਈ ਹਜ਼ਾਰ ਸਾਲ ਇੰਤਜ਼ਾਰ ਵਿਚ ਲਗਾਣਗੇ। ਹਰ ਕਿਸੇ ਨੂੰ ਜ਼ਰੂਰਤ ਹੋਵੇਗੀ ਕਿਸੇ ਸਫਾਰਸ਼ ਲਈ। ਕਈ ਲੋਕ ਹਜ਼ਰਤ ਆਦਮ ਕੋਲ ਜਾਣਗੇ, ਮਗਰ ਉਹ ਕਹੇਗਾ: ਨਹੀਂ, ਮੈਂ ਸਫਾਰਸ਼ ਨਹੀਂ ਕਰ ਸਕਦਾ, ਮੈਨੂੰ ਆਪ ਡਰ ਲਗ ਰਿਹਾ ਹੈ ਕਿ ਮੈਂ ਇਕ ਵੇਰ ਹੁਕਮ ਦੀ ਨਾਫ਼ੁਰਮਾਨੀ ਕੀਤੀ ਸੀ। ਫੇਰ ਕਈ ਹਜ਼ਰਤ ਨੂਹ ਕੋਲ ਨੱਸੇ

ਜਾਣਗੇ। ਮਗਰ ਉਹ ਵੀ ਇਨਕਾਰ ਕਰੇਗਾ ਤੇ ਕਹੇਗਾ ਕਿ ਮੈਂ ਇਕ ਵੇਰ ਅੱਲ੍ਹਾ ਕੋਲ ਅਪਣੇ ਲੜਕੇ ਦੀ ਸਫਾਰਸ਼ ਕੀਤੀ ਸੀ ਪਰ ਉਹ ਨਾਲਾਇਕ ਨਿਕਲਿਆ, ਮੈਂ ਸ਼ਰਮਿੰਦਾ ਹਾਂ ਤੇ ਉਸ ਦੇ ਸਾਮ੍ਹਣੇ ਨਹੀਂ ਜਾ ਸਕਦਾ। ਕਈ ਲੋਕ ਮੂਸਾ ਕੋਲ ਭੱਜੇ ਜਾਣਗੇ ਤੇ ਕਹਿਣਗੇ: ਜੀ ਸਾਡੀ ਸਫਾਰਸ਼ ਕਰੋ, ਪਰ ਮੂਸਾ ਇਨਕਾਰ ਕਰੇਗਾ ਤੇ ਕਹੇਗਾ ਜੀ ਮੈਂ ਨਹੀਂ ਕਰ ਸਕਦਾ, ਮੇਰੇ ਕੋਲੋਂ ਵੀ ਇਕ ਗ਼ਲਤੀ ਹੋਈ ਹੋਈ ਹੈ ਤੇ ਮੈਨੂੰ ਉਸ ਦਾ ਭੈ ਹੈ। ਮੂਸਾ ਨੇ ਇਕ ਵੇਰ ਇਕ ਕਿਬਤੀ (ਫਰਾਊਨ ਦੀ ਕੌਮ ਦੇ ਮਿਸਰੀ) ਨੂੰ ਚਪੇੜ ਕੱਢ ਮਾਰੀ ਸੀ ਤੇ ਉਹ ਮਰ ਗਿਆ ਸੀ। ਹਜ਼ਰਤ ਇਬਰਾਹੀਮ ਨੇ ਵੀ ਸਫਾਰਸ਼ ਨਹੀਂ ਕਰਨੀ, ਉਸ ਨੂੰ ਡਰ ਲਗਦਾ ਹੈ ਕਿ ਮੈਂ ਅਪਣੀ ਉਮਰ ਵਿਚ ਇਕ ਵੇਰ ਝੂਠ ਬੋਲਿਆ ਸੀ*। ਈਸਾ ਨੂੰ ਵੀ ਉਸ ਵੇਲੇ ਇਹ ਤੌਖਲਾ ਪੈਣਾ ਹੈ ਕਿ ਮੈਂ ਅਪਣੇ ਆਪ ਨੂੰ ਖ਼ੁਦਾ ਦਾ ਬੇਟਾ ਕਹਿੰਦਾ ਰਿਹਾ ਹਾਂ ਤੇ ਪਤਾ ਨਹੀਂ ਹੁਣ ਕਯਾਮਤ ਦੇ ਦਿਨ ਇਸ ਦਾ ਕੀ ਖ਼ਮਯਾਜ਼ਾ ਉਠਾਉਣਾ ਪੈਂਦਾ ਹੈ। ਸਾਰੇ ਪੈਗੰਬਰਾਂ ਨੂੰ ਆਪੋ ਆਪਣੀ ਪੈਣੀ ਹੈ। ਮੁਸਲਿਮ ਰਵਾਇਤਾਂ ਮੁਤਾਬਕ ਕੇਵਲ ਹਜ਼ਰਤ ਮੁਹੰਮਦ ਬੁਰਾਕ ਘੋੜੇ ਉਪਰ ਸਵਾਰ ਹੋਕੇ ਜਾਣਗੇ, ਸਫਾਰਸ਼ ਕਰਨਗੇ ਤੇ ਹਾਮੀ ਭਰਨਗੇ। ਪਰ ਗੁਰੂ ਨਾਨਕ ਸਾਹਿਬ ਏਸ ਗਲ ਉਪਰ ਵੀ ਕਿੰਤੂ ਉਠਾਉਂਦੇ ਹਨ ਤੇ ਕਹਿੰਦੇ ਹਨ:-

ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥

[ਵਾਰ ਮਾਝ ਮਹਲਾ ੧-੭

---

*ਸ਼ਾਮ ਦੇ ਮੁਲਕ ਵਲ ਜਾਂਦਿਆਂ ਇਬ੍ਰਾਹੀਮ ਇਕ ਵੇਰ ਔਕੜ ਵਿਚ ਫਸ ਗਿਆ। ਉਹ ਇਕ ਐਸੇ ਰਾਜ ਵਿਚੋਂ ਲੰਘਿਆ ਜਿਥੋਂ ਦਾ ਬਾਦਸ਼ਾਹ ਯਾਤ੍ਰੀਆਂ ਦੀਆਂ ਵਹੁਟੀਆਂ ਖੋਹ ਲੈਂਦਾ ਸੀ ਤੇ ਖ਼ਾਵੰਦਾਂ ਨੂੰ ਕਤਲ ਕਰ ਦੇਂਦਾ ਸੀ। ਇਬ੍ਰਾਹੀਮ ਨੇ ਇਹ ਜ਼ਾਹਰ ਕੀਤਾ ਕਿ ਮੇਰੇ ਨਾਲ ਮੇਰੀ ਵਹੁਟੀ ਨਹੀਂ, ਮੇਰੀ ਭੈਣ ਹੈ ਤੇ ਐਸ ਤਰ੍ਹਾਂ ਆਪਣੀ ਜਾਨ ਬਚਾਈ।

ਗੁਰੂ ਸਾਹਿਬ ਦੇ ਵੇਲੇ ਮੁਸਲਮਾਨੀ ਪ੍ਰਚਾਰ ਬਹੁਤ ਸੌਖਾ ਸੀ। ਜ਼ੋਰ ਕਲਮਾ ਪੜ੍ਹਾ ਪੜ੍ਹਾ ਕੇ ਮਜ਼੍ਹਬ ਤਬਦੀਲ ਕਰਾਉਣ ਉਪਰ ਸੀ ਤੇ ਏਸ ਕਾਇਦੇ ਉੱਪਰ ਸੀ ਕਿ ਕਲਮਾ ਪੜ੍ਹਨ ਵਾਲਿਆਂ ਦੇ ਗੁਨਾਹ ਬਖਸ਼ੇ ਜਾਣਗੇ। ਗੁਰੂ ਸਾਹਿਬ ਏਸ ਗਲ ਦਾ ਖੰਡਨ ਕਰਦੇ ਹਨ ਕਿ ਕਲਮਾ ਪੜ੍ਹਨ ਨਾਲ ਛੁਟਕਾਰਾ ਨਹੀਂ ਹੋਣਾ। ਕਲਮੇ ਦਾ ਆਖਣਾ ਤਾਂ ਹੀ ਸਾਰਥਕ ਹੋਵੇਗਾ ਜੇ ਇਹ ਕਰਣੀ ਦੁਆਰਾ ਆਖਿਆ ਜਾਵੇ:—

ਕਰਣੀ ਕਲਮਾ ਆਖਿਕੈ ਤਾ ਮੁਸਲਮਾਣੁ ਸਦਾਇ ॥

[ਵਾਰ ਮਾਝ ਮਹਲਾ ੧—੭

ਜੇ ਇਹ ਕਲਮਾ 'ਕਰਣੀ ਵਾਲਾ' ਨਹੀਂ ਤੇ ਸਿਰਫ ਪੜ੍ਹਨ ਵਾਲਾ ਹੀ ਹੈ ਤਾਂ ਇਹ ਕੰਮ ਨਹੀਂ ਆਵੇਗਾ। ਉਸ ਬੰਦੇ ਦਾ ਹਾਲ ਉਹੋ ਹੀ ਹੋਵੇਗਾ ਜੋ ਹੋਰ ਗੁਨਾਹਗਾਰਾਂ ਅਤੇ ਕੂੜਿਆਰਾਂ ਦਾ ਹੈ:—

ਕਰਣੀ ਕਲਮਾ ਆਖਿਕੈ ਤਾ ਮੁਸਲਮਾਣੁ ਸਦਾਇ ॥
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ ॥

[ਵਾਰ ਮਾਝ ਮਹਲਾ ੧—੭

ਈਮਾਨ ਵਾਲੇ ਬੰਦੇ ਛੁੱਟ ਤਾਂ ਜਾਣਗੇ ਪਰ ਈਮਾਨ ਕੀ ਚੀਜ਼ ਹੈ, ਇਸ ਦੀ ਸਮਝ ਚਾਹੀਦੀ ਹੈ। ਗੁਰੂ ਨਾਨਕ ਦੇ ਨਜ਼ਦੀਕ ਈਮਾਨ ਦੀ ਸ਼ਕਲ ਕੁਛ ਹੋਰ ਹੈ। ਇਹ ਕੋਈ ਬਣੀ ਬਣਾਈ ਚੀਜ਼ ਨਹੀਂ ਜੋ ਗ੍ਰਹਣ ਹੋ ਸਕਦੀ ਹੈ। ਇਹ ਇਕ ਜੀਉਂਦੀ ਸ਼ੈ ਹੈ ਜੋ ਮਨ ਦੇ ਅੰਦਰ ਉੱਗਦੀ ਤੇ ਪ੍ਰਾਣਾਂ ਦਾ ਅੰਗ ਬਣ ਜਾਂਦੀ ਹੈ। ਈਮਾਨ ਪੈਦਾ ਕਰਨ ਲਈ ਕਿਰਸਾਣੀ ਕਰਨੀ ਪੈਂਦੀ ਹੈ। ਈਮਾਨ ਦੇ ਉੱਗਣ ਵਾਸਤੇ ਜ਼ਮੀਨ ਚਾਹੀਦੀ ਹੈ, ਬੀਜ ਚਾਹੀਦਾ ਹੈ, ਪਾਣੀ ਚਾਹੀਦਾ ਹੈ। ਗੁਰੂ ਨਾਨਕ ਨੇ ਕਿਹਾ ਕਿ ਈਮਾਨ ਦਾ ਬੀਜ ਸ਼ਬਦ ਹੈ। ਇਸ ਦਾ ਅੰਕੁਰ ਸ਼ਬਦ ਤੋਂ ਪੈਦਾ ਹੁੰਦਾ ਹੈ। ਈਮਾਨ ਜੋ ਹੈ ਉਹ ਸ਼ਬਦ ਰੂਪੀ ਬੀਜ ਦਾ ਖਿੜਿਆ ਸ਼ਗੂਫਾ ਹੈ; ਪਰ ਇਹ ਉਸ ਖੇਤੀ ਤੋਂ ਪੈਦਾ ਹੁੰਦਾ ਹੈ ਜੋ ਅਮਲ ਦੀ ਖੇਤੀ ਹੈ। ਜਿਤਨਾ ਚਿਰ ਕਰਣੀ

ਦਰੁਸਤ ਨਹੀਂ ਹੁੰਦੀ, ਈਮਾਨ ਦੇ ਉੱਗਣ ਦਾ ਖੇਤ ਨਹੀਂ ਬਣ ਸਕਦਾ। ਨਾ ਹੀ ਇਹ ਬਗ਼ੈਰ ਪਾਣੀ ਦੇ ਅਪਣੀ ਹਸਤੀ ਕਾਇਮ ਰਖ ਸਕਦਾ ਹੈ। ਇਸ ਨੂੰ ਹਰ ਰੋਜ਼ ਪਾਣੀ ਦੇਣਾ ਪੈਂਦਾ ਹੈ। ਇਹ ਪਾਣੀ ਸਚ ਰੂਪੀ ਪਾਣੀ ਹੈ। ਉਹਨਾਂ ਦਾ ਬਚਨ ਹੈ:—

ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ
ਸਚ ਕੀ ਆਬ ਨਿਤ ਦੇਹਿ ਪਾਣੀ॥
ਹੋਇ ਕਿਰਸਾਣੁ ਈਮਾਨੁ ਜੰਮਾਇ ਲੈ॥
ਭਿਸਤੁ ਦੋਜਕੁ ਮੂੜੇ ਏਵ ਜਾਣੀ॥

[ਸਿਰੀ ਰਾਗੁ ਮਹਲਾ ੧-੨੭

ਇਹ ਸਪਸ਼ਟ ਬਚਨ ਹਨ।ਇਹ ਉਸ ਪਰਚਾਰ ਉੱਤੇ ਕਿੰਤੂ ਕਰਦੇ ਹਨ ਜੋ ਉਹਨਾਂ ਦੇ ਜ਼ਮਾਨੇ ਚਾਲੂ ਸੀ। ਇਹ ਬਹਿਸ਼ਤ ਤੇ ਦੋਜ਼ਕ ਦੀ ਅਸਲੀਅਤ ਵਲ ਇਸ਼ਾਰਾ ਕਰਦੇ ਹਨ। ਇਹ ਦੱਸਦੇ ਹਨ ਕਿ ਇਹ ਵਿਤ੍ਰੇਕ ਗ਼ਲਤ ਹੈ ਕਿ ਬਹਿਸ਼ਤ ਮੁਸਲਮਾਨਾਂ ਲਈ ਹੈ ਤੇ ਦੋਜ਼ਖ ਕਾਫਰਾਂ ਲਈ। ਬਹਿਸ਼ਤ ਹਰ ਇਕ ਈਮਾਨਦਾਰ ਲਈ ਹੈ ਪਰ ਈਮਾਨ ਚੀਜ਼ ਕੀ ਹੈ ਇਸ ਦਾ ਵਿਸਤਾਰ ਕਰਦੇ ਹਨ। ਪਰ ਐਸੇ ਜੀਉਂਦੇ ਈਮਾਨ ਨੂੰ ਕੌਣ ਸਮਝ ਸਕਦਾ ਹੈ। ਉਹਨਾਂ ਆਪ ਇਹ ਗਲ ਲਖ ਲਈ ਸੀ ਤੇ ਕਹਿ ਦਿਤਾ ਸੀ ਕਮਲ ਦੀ ਸਾਰ ਡੱਡੂ ਨੂੰ ਨਹੀਂ ਪੈ ਸਕਦੀ। ਮੇਂਡਕ ਛੱਪੜ ਵਿਚ ਰਹਿੰਦਾ ਹੈ। ਉਹ ਨਿਰਜਿੰਦ ਚਿੱਕੜ ਵਿਚ ਵਿਚਰਦਾ ਹੈ, ਉਸ ਨੂੰ ਦਿੱਸਦਾ ਨਹੀਂ ਕਿ ਉਸੇ ਛਪੜ ਵਿਚੋਂ ਹੋਰ ਕੀ ਸ਼ਗੂਫ਼ਾ ਖਿੜਿਆ ਹੈ। ਕੇਵਲ ਭਉਰੇ ਨੂੰ ਪਤਾ ਹੈ। ਉਸ ਦੀ ਗੁੰਜਾਰ ਹੋਕਾ ਦੇ ਰਹੀ ਹੈ, ਪਰ ਉਸ ਦੀ ਭਾਸ਼ਾ ਨੂੰ ਕੋਈ ਸਮਝਦਾ ਨਹੀਂ। ਭੌਰਾ ਕਹਿ ਰਿਹਾ ਹੈ: ਐ ਚਿੱਕੜ ਦੇ ਵਾਸੀਓ! ਐ ਮਿੱਟੀ ਵਿਚ ਪਲਸੇਟੇ ਮਾਰਦੇ ਪ੍ਰਾਣੀਓਂ! ਐ ਮਾਯਾ ਦੇ ਪੰਕ ਵਿਚ ਫਸੇ ਜੀਵੋ! ਦੇਖੋ ਏਸੇ ਚਿਕੜ ਵਿਚੋਂ ਇਕ ਜੀਉਂਦੀ ਚੀਜ਼ ਉਪਰ ਉੱਠੀ ਹੈ। ਉਹ ਕਮਲ ਹੈ, ਉਹ ਪੰਕਜ ਹੈ, ਉਹ ਸੁਗੰਧਿਤ ਹੈ, ਉਹ ਰਸ ਮਖ਼ਮੂਰ ਹੈ। ਉਹ ਇਕ ਜੀਉਂਦੀ ਜਾਗਦੀ

ਸੋਹਲ ਕਟੋਰੀ ਹੈ ਜੋ ਸੂਰਜ ਦੇ ਨੂਰ ਨਾਲ ਭਰਪੂਰ ਹੈ। ਇਹ ਈਮਾਨ ਹੈ। ਇਹ ਜੀਉਂਦੀ ਜਾਗਦੀ ਵਸਤੂ ਹੈ, ਜੋ ਅੱਲ੍ਹਾ ਦੇ ਨੂਰ ਨਾਲ ਮਖ਼ਮੂਰ ਹੈ, ਪਰ ਤੁਹਾਨੂੰ ਇਸ ਦੀ ਸਾਰ ਨਹੀਂ! ਤੁਹਾਡਾ ਮਨ ਮੇਂਡਕ ਹੈ ਜੋ ਜਿਸਮ ਦੇ ਚਿੱਕੜ ਵਿਚ ਫਸਿਆ ਹੈ, ਜੋ ਤਨ ਦੇ ਐਬਾਂ ਵਿਚ ਭੁੜਕਦਾ ਰਹਿੰਦਾ ਹੈ। ਤੁਹਾਡਾ ਚਿੱਕੜ ਵਾਸੀਆਂ ਦਾ ਈਮਾਨ ਕੇਵਲ ਡੱਡੂ ਦੀ ਗੁੜੈਂ ਗੁੜੈਂ ਹੈ। ਇਹ ਉਸ ਭੌਰੇ ਦੀ ਗੁੰਜਾਰ ਨਹੀਂ ਜੋ ਕਮਲ ਦੀ ਪ੍ਰਾਗ ਧੂੜੀ ਵਿਚ ਗਦਗਦ ਹੋ ਰਿਹਾ ਹੈ:—

ਐਬ ਤਨਿ ਚਿਕੜੋ ਇਹੁ ਮਨੁ ਮੀਡਕੋ
ਕਮਲ ਕੀ ਸਾਰ ਨਹੀ ਮੂਲਿ ਪਾਈ॥
ਭਉਰ ਉਸਤਾਦੁ ਨਿਤ ਭਾਖਿਆ ਬੋਲੇ
ਕਿਉ ਬੂਝੈ ਜਾ ਨਹ ਬੁਝਾਈ॥

[ਸਿਰੀ ਰਾਗੁ ਮਃ ੧—੨੭

ਅਸੀਂ ਦੱਸ ਆਏ ਹਾਂ ਕਿ ਗੁਰੂ ਨਾਨਕ ਦੇ ਸ਼ਬਦ ਬੜੇ ਸਪਸ਼ਟ ਹਨ। ਇਹ ਬਹਿਸ਼ਤ ਤੇ ਦੋਜ਼ਖ ਦੇ ਚਾਲੂ ਪ੍ਰਚਾਰ ਦਾ ਖੰਡਨ ਹਨ। ਇਹ ਕਥਾ ਕਹਾਣੀਆਂ ਪ੍ਰਚਾਰਕਾਂ ਦੀਆਂ ਹੀ ਬਣਾਈਆਂ ਹਨ। ਮੇਰਾਜ ਦਾ ਸਾਰਾ ਵਿਸਤਾਰ ਹਦੀਸਾਂ ਤੇ ਰਵਾਇਤਾਂ ਵਿਚ ਹੈ, ਕੁਰਾਨ ਮਜੀਦ ਵਿਚ ਸਿਰਫ ਇਤਨਾ ਕੁ ਜ਼ਿਕਰ ਹੈ:—

"ਹਮ ਅਪਨੇ ਬੰਦੇ ਕੋ ਲੇ ਗਏ ਮਸਜਦ ਹਰਾਮ ਸੇ ਮਸਜਦ ਅਕਸਾ ਤਕ, ਵੁਹ ਮਸਜਦ ਜਿਸਕੇ ਚੌਗਿਰਦੇ ਕੋ ਹਮ ਨੇ ਬਰਕਤੋਂ ਵਾਲਾ ਬਨਾਯਾ, ਤਾਕਿ ਹਮ ਦਿਖਲਾਵੇਂ ਅਪਨੀ ਨਿਸ਼ਾਨੀਆਂ। ਵੋਹ ਯਕੀਨਨ ਸੁਨਨੇ ਵਾਲਾ ਔਰ ਦੇਖਨੇ ਵਾਲਾ ਹੈ°।

---

°ਕੁਰਾਨ ਸ਼ਰੀਫ ਪਾਰਾ ੧੫ ਸੂਰਤ ਬਨੀ ਇਸਰਾਈਲ, ਆਇਤ ਪਹਿਲੀ:—

سُبْحٰنَ الَّذِیْٓ اَسْرٰی بِعَبْدِهٖ لَیْلًا مِّنَ الْمَسْجِدِ الْحَرَامِ اِلَی الْمَسْجِدِ
الْاَقْصَا الَّذِیْ بٰرَکْنَا حَوْلَهٗ لِنُرِیَهٗ مِنْ اٰیٰتِنَا ؕ اِنَّهٗ هُوَ السَّمِیْعُ الْبَصِیْرُ

ਬਾਕੀ ਦੀਆਂ ਗਲਾਂ ਕੁਰਾਨ ਤੋਂ ਬਾਹਰ ਦੀਆਂ ਹਨ । ਇਹ ਹਦੀਸਾਂ ਦੇ ਇਤਬਾਰ ਉਤੇ ਚਾਲੂ ਹਨ ਤੇ ਰਵਾਇਤ ਦੇ ਜ਼ੋਰ ਉਪਰ ਪਰਥਾਇਤ ਹਨ ਤੇ ਮਜ਼੍ਹਬੀ ਪਰਚਾਰ ਦਾ ਇਕ ਬੜਾ ਜ਼ਬਰਦਸਤ ਹਿੱਸਾ ਹਨ ।

੮.

ਜਨਮ ਸਾਖੀਆਂ ਨੇ ਕਈ ਕਥਾਵਾਂ ਲਿਖੀਆਂ ਹਨ, ਜਿਨ੍ਹਾਂ ਦਾ ਇਸ਼ਾਰਾ ਤਾਂ ਗੁਰਬਾਣੀ ਦੀਆਂ ਤੁਕਾਂ ਤੋਂ ਮਿਲਦਾ ਹੈ ਪਰ ਅੱਗੇ ਕਿਸੇ ਰਵਾਇਤ ਦੀ ਨਕਲ ਦਰ ਨਕਲ ਦਾ ਵਿਗੜਿਆ ਹੋਇਆ ਰੂਪ ਹੁੰਦਾ ਹੈ । ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ:—

> ਆਪਿ ਨਾਵਣਿ ਪਇਆ । ਜਿਉਂ ਪਇਆ ਤਿਉਂ ਆਗਿਆ ਪਰਮੇਸਰ ਕੀ ਨਾਲ ਸੇਵਕ ਲੈ ਗਏ ਦਰਗਾਹ ਪਰਮੇਸਰ ਕੀ । ਸੇਵਕਾਂ ਜਾਇ ਅਰਜ਼ ਕੀਤੀ: 'ਜੀ ਨਾਨਕ ਹਾਜ਼ਰ ਹੈ ।' ਤਬ ਸਚੀ ਦਰਗਾਹ ਦਰਸਨ ਹੋਆ । ਸਾਹਿਬ ਮੇਹਰਵਾਨ ਹੋਆ ......... ਤਬਿ ਗੁਰੂ ਨਾਨਕ ਸਲਾਮ ਕੀਤਾ, ਖੜਾ ਹੋਆ, ਤਬਿ ਹੁਕਮੁ ਆਇਆ, ਆਗਿਆ ਹੋਈ: ਨਾਨਕ ਮੇਰੇ ਨਾਮ ਦੀ ਵਡਿਆਈ ਕੇਸੀ ਹੈ, ਕਹੁ ! ਤਬ ਬਾਬਾ ਬੋਲਿਆ ।

ਗੁਰੂ ਨਾਨਕ ਦਾ ਅਪਣਾ ਅਨੁਭਵ ਏਸ ਮਿਲਾਪ ਬਾਰੇ ਕੀ ਸੀ ਉਹਨਾਂ ਦੱਸਿਆ ਹੈ:—

ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥

[ਵਾਰ ਮਾਝ ਮਹਲ ੧—੨੭

'ਸੱਚਾ ਮਹਲ' ਨਿਰੰਕਾਰ ਦਾ ਲਾ-ਮਕਾਨ ਟਿਕਾਣਾ ਹੈ । ਨਿਰੰਕਾਰ ਨੂੰ ਕੋਈ ਕਿਸ ਤਰ੍ਹਾਂ ਦੇਖੇ ? ਜਿਸ ਸੰਸਾਰ ਵਿਚ ਅਸੀਂ ਰਹਿੰਦੇ ਹਾਂ ਉਸ ਵਿਚ ਵੀ ਕਈ ਐਸੀਆਂ ਚੀਜ਼ਾਂ ਹਨ, ਜਿਨ੍ਹਾਂ ਦੀ ਹਸਤੀ ਹੈ ਪਰ ਜੋ ਦਿੱਸਦੀਆਂ ਨਹੀਂ । ਮਸਲਨ ਵਾਇਲਟ ਰੇਜ਼

(Violet rays) ਹਨ। ਇਹ ਇਕਰੌਸ਼ਨੀ ਹੈ,ਜੋ ਅੱਖਦੀ ਦੇਖਣਸ਼ਕਤੀ ਤੋਂ ਪਰੇ ਹੈ। ਏਸੇ ਤਰ੍ਹਾਂ ਐਕਸ ਰੇ (X-Ray) ਇਕ ਅਦਿਖ ਰੌਸ਼ਨੀ ਹੈ। ਸਾਇੰਸਦਾਨਾਂ ਨੇ ਇਨ੍ਹਾਂ ਵਾਸਤੇ ਕਈ ਤਰਕੀਬਾਂ ਕੱਢੀਆਂ ਹਨ। ਕਈ ਖਾਸ਼ ਮਸਾਲੇਦਾਰ ਪੜਦੇ ਹੁੰਦੇ ਹਨ, ਜੋ ਚਮਕ ਉਠਦੇ ਹਨ ਜਦੋਂ ਵੀ ਕੋਈ ਅਦਿਖ ਪ੍ਰਕਾਸ਼ ਉਹਨਾਂ ਦੇ ਉਤੇ ਪਵੇ। ਅਲ੍ਹਾ ਦਾ ਨੂਰ ਵੀ ਅਦਿਖ ਹੈ। ਉਹ ਉਸੇ ਦੀ ਜ਼ਾਤ ਹੈ, ਕੋਈ ਮਸਾਲੇਦਾਰ ਪ੍ਰਕਾਸ਼ ਗ੍ਰਾਹੀ ਪੜਦਾ (Sensitive screen) ਚਾਹੀਦਾ ਹੈ ਜੋ ਚਮਕ ਉਠੇ, ਜੋ ਪੁਰ ਨੂਰ ਹੋ ਜਾਏ, ਜੋ ਨੂਰ ਭਰਪੂਰ ਹੋ ਜਾਏ। ਗੁਰੂ ਨਾਨਕ ਨੇ ਕਿਹਾ ਕਿ ਇਹ ਪੜਦਾ ਸਿਫਤ ਸਲਾਹ ਦਾ ਹੈ। ਜਿਨ੍ਹਾਂ ਨੇ ਅਪਣਾ ਮਨ ਉਸ ਦੀ ਸਿਫਤ ਨਾਲ ਢਕ ਲਿਆ, ਜਿਨ੍ਹਾਂ ਨੇ ਇਹ ਕਪੜਾ ਪਾ ਲਿਆ। ਜਿਨ੍ਹਾਂ ਨੇ ਆਪਣੇ ਆਪ ਨੂੰ ਉਸ ਦੀਆਂ ਗੁਣ ਵਡਿਆਈਆਂ ਨਾਲ ਭਰਪੂਰ ਕਰ ਲਿਆ, ਉਹਨਾਂ ਨੂੰ ਹੀ ਉਸ ਨਿਰਗੁਣ ਦੇ ਅਦਿਖ ਨੂਰ ਦਾ ਝਲਕਾ ਵਜਦਾ ਹੈ। ਬਗ਼ੈਰ ਏਸ ਸਰਗੁਣ ਕਪੜੇ ਦੇ ਉਸ ਨਿਰਗੁਣ ਦੀ ਜੋਤ ਦਾ ਚਮਤਕਾਰ ਨਹੀਂ ਦਿੱਸਦਾ:—

ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥
ਸਚੀ ਸਿਫਤਿ ਸਾਲਾਹ ਕਪੜਾ ਪਾਇਆ ।

ਸਿਰਫ ਐਸ ਤਰ੍ਹਾਂ ਤੇ ਐਸ ਤਰ੍ਹਾਂ ਉਹ ਇਕ ਢਾਢੀ ਦੀ ਕੀਰਤਨਮਈ ਸਿਫਤ ਸਲਾਹ ਦੁਆਰਾ ਪੂਰਾ ਮਿਲ ਪੈਂਦਾ ਹੈ:—

ਢਾਢੀ ਕਰੇ ਪਸਾਉ ਸਬਦੁ ਵਜਾਇਆ ॥
ਨਾਨਕ ਸਚੁ ਸਾਲਾਹਿ ਪੂਰਾ ਪਾਇਆ ॥

(ਮਾਝ ਵਾਰ ਮਹਲਾ ੧—੨੭

ਗੁਰੂ ਬਾਬੇ ਨੇ ਜੋ ਆਪਣਾ ਤਜਰਬਾ ਦੱਸਿਆ ਹੈ ਉਸ ਲਈ ਸੰਕੇਤਕ (Symbolic) ਲਫਜ਼ ਵਰਤੇ ਹਨ। ਸਪਸ਼ਟ ਤੌਰ ਤੇ ਪ੍ਰਭੂ ਮਿਲਾਪ ਦੇ ਅਨੁਭਵ ਨੂੰ ਬਿਆਨ ਕਰ ਸਕਣਾ ਖਰਾ ਕਠਨ ਹੈ। ਉਨ੍ਹਾਂ ਨੇ ਏਸੇ ਕਰਕੇ ਕਿਹਾ ਹੈ:—

ਜਿਸ ਵੇਲੇ ਓਹ ਕਹਿੰਦੇ ਹਨ:--

'ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥'

ਤਾਂ ਇਹ ਇਕ ਦਸ਼ਾ ਹੈ ਜੋ ਮਹਲ ਮਕਾਨ ਮਾੜੀਆਂ ਤੋਂ ਉਪਰ ਦੀ ਹੈ। ਇਹ ਲਾਮਕਾਨੀਅਤ ਹੈ। ਇਹ ਦੇਸ਼ ਤੇ ਕਾਲ ਦੋਨਾਂ ਤੋਂ ਉਪਰ ਦੀ ਚੀਜ਼ ਹੈ। ਗੁਰੂ ਬਾਬਾ ਇਸ ਅਵਸਥਾ ਵਿਚ ਪਹੁੰਚਣ ਦਾ ਮਾਰਗ ਦੱਸ ਰਿਹਾ ਸੀ। ਉਸ ਦੇ ਉਪਦੇਸ਼ ਦੇ ਦੋ ਪੱਖ ਸਨ: ਇਕ ਤੇ ਇਖ਼ਲਾਕੀ ਪਹਿਲੂ ਸੀ, ਤੇ ਦੂਜਾ ਅਧਯਾਤਮਕ ਨੁਕਤਾ ਸੀ, ਜਿਸ ਦੁਆਰਾ ਉਹ ਜਗਯਾਸੂ ਨੂੰ ਦੇਸ਼ ਕਾਲ ਤੋਂ ਉੱਪਰ ਸੁਰਤ ਰਖਣ ਦਾ ਮਾਰਗ ਦੱਸਦਾ ਸੀ। ਆਮ ਮੁਸਲਮਾਨੀ ਪ੍ਰਚਾਰ ਨਾਲ ਜੋ ਗ਼ਲਤ ਫਹਿਮੀਆਂ ਪੈਦਾ ਹੋ ਗਈਆਂ ਸਨ, ਉਨ੍ਹਾਂ ਨੂੰ ਤਾਂ ਉਹ ਆਪਣੀ ਇਖ਼ਲਾਕੀ ਸਿਖਿਆ ਨਾਲ ਦੂਰ ਕਰਦਾ ਸੀ, ਪਰ ਦੂਜਿਆਂ ਨੂੰ, ਜਿਨ੍ਹਾਂ ਵਿਚ ਇਹ ਕਮਜ਼ੋਰੀਆਂ ਨਹੀਂ ਸਨ, ਉਹ ਸੁਰਤ ਦਾ ਮਾਰਗ ਸਿਖਾਉਂਦਾ ਸੀ। ਸ਼ੇਖ ਫਰੀਦ (ਸ਼ੇਖ ਬ੍ਰਾਹਮ) ਨਾਲ ਜੋ ਮੇਲ ਹੋਇਆ ਉਹ ਅਧਯਾਤਮਕ ਪੱਧਰ ਦਾ ਸੀ। ਅਧਯਾਤਮਕ ਉੱਚਤਾਈ ਕੀ ਵਸਤੂ ਹੈ? ਇਸ ਦੀ ਪਹਿਲੀ ਨਿਸ਼ਾਨੀ ਏਹੋ ਹੀ ਹੈ ਕਿ ਕਾਲ ਦੀ ਵਿਚਾਰਧਾਰਾ (Conception of time) ਬਦਲਣ ਲਗਦੀ ਹੈ। ਹੌਲੇ ਹੌਲੇ ਉਹ ਕਾਲ ਦੀ ਅਧੀਨਤਾ ਤੋਂ ਮੁਕਤ ਹੋ ਜਾਂਦਾ ਹੈ। ਏਸੇ ਕਰਕੇ ਭਾਈ ਬਾਲਾ ਗੁਰੂ ਅੰਗਦ ਦੀਆਂ ਗੱਲਾਂ ਸੁਣਕੇ ਹੈਰਾਨ ਹੋ ਗਿਆ। ਸੱਚ ਹੈ, ਉਨ੍ਹਾਂ ਮਨੁੱਖਾਂ ਦੇ ਕਾਰਨਾਮਿਆਂ ਨੂੰ ਜਾਚਣਾ ਸਾਡੀ ਸਮਝ ਲਈ ਔਖਾ ਪੈਂਦਾ ਹੈ, ਜਿਨ੍ਹਾਂ ਦੇ ਅੰਦਰ ਸਮੇਂ ਨੇ ਰੂਪ ਵਟਾਇਆ ਹੈ।

ਦੇਖੋ ਜੀ, ਗੁਰੂ ਨਾਨਕ ਦੀ ਸੇਵਾ ਵਿਚ ਦੋ ਬੰਦੇ ਤਤਪਰ ਸਨ, ਭਾਈ ਬੁੱਢਾ ਤੇ ਸ੍ਰੀ ਅੰਗਦ। ਭਾਈ ਬੁੱਢੇ ਦੀ ਬਜ਼ੁਰਗੀ ਮੰਨੀ ਪ੍ਰਮੰਨੀ ਚੀਜ਼ ਹੈ। ਉਸ ਦੀ ਧਾਰਮਿਕਤਾ ਤੇ ਉਸ ਦੀ ਪਵਿਤ੍ਰਤਾ ਵਡੇ ਦਰਜੇ ਦੀ ਹੈ। ਉਹ ਸ੍ਰੀ ਅੰਗਦ ਕੋਲੋਂ ਵੱਡਾ ਸੀ, ਉਮਰ ਵਿਚ

ਵਰ੍ਹਿਆਂ ਦੇ ਹਿਸਾਬ ਅਤੇ ਸੇਵਾ ਵਿਚ ਮੁੱਦਤ ਦੇ ਹਿਸਾਬ। ਉਹ ਸਾਰਿਆਂ ਸਿਖਾਂ ਵਿਚੋਂ ਸ੍ਰੇਸ਼ਟ ਸੀ। ਉਸਦੇ ਹਥੋਂ ਸ੍ਰੀ ਅੰਗਦ ਜੀ ਨੂੰ ਤਿਲਕ ਮਿਲਿਆ ਤੇ ਉਹ ਗੁਰੂ ਅੰਗਦ ਹੋਇਆ। ਇਹ ਤਿਲਕ ਦੇਣ ਦਾ ਸਿਲਸਿਲਾ ਭਾਈ ਬੁੱਢੇ ਦੇ ਹੱਥੀਂ ਬਦਸਤੂਰ ਛੇਵੀਂ ਪਾਤਸ਼ਾਹੀ ਤਕ ਜਾਰੀ ਰਿਹਾ। ਇਹ ਕੁਛ ਭਾਈ ਬੱਢਾ ਸੀ। ਪਰ ਸ੍ਰੀ ਅੰਗਦ ਅਤੇ ਬੁੱਢੇ ਵਿਚ ਇਕ ਫਰਕ ਸੀ। ਭਾਈ ਬੁਢਾ ਸਮੇਂ ਦਾ ਅਨੁਸਾਰੀ ਹੋਕੇ ਵਰਤਦਾ ਸੀ, ਪਰ ਸ੍ਰੀ ਅੰਗਦ ਨਹੀਂ। ਏਸੇ ਕਰਕੇ ਭਾਈ ਬੁਢੇ ਤੇ ਸ੍ਰੀ ਅੰਗਦ ਦੇ ਜਵਾਬ ਵਿਚ ਫਰਕ ਸੀ। ਗੁਰੂ ਨਾਨਕ ਦਾ ਸਵਾਲ ਸੁਰਤ ਪਰਖੂ ਸਵਾਲ ਸੀ। ਸ੍ਰੀ ਅੰਗਦ ਦੀ ਸੁਰਤ ਉਸ ਦਾ ਘੋੜਾ ਸੀ ਜਿਸ ਦੀ ਗਤਿ ਸਮਿਓਂ ਪਰੇ, ਅਕਾਸ਼ ਤੱਕ ਸੀ। ਇਹ ਸਮਾਂ ਕੀ ਚੀਜ਼ ਹੈ? ਮੋਟੀ ਸ਼ਕਲ ਵਿਚ ਅਸੀਂ ਸਮੇਂ ਦਾ ਅੰਦਾਜ਼ਾ ਦਿਨ ਰਾਤ ਦੇ ਫਰਕ ਤੋਂ ਲਾਉਂਦੇ ਹਾਂ। ਇਹ ਬਾਹਰ ਦੀ ਰੋਸ਼ਨੀ ਹੈ ਜੋ ਦਿਨ ਨੂੰ ਰਾਤ ਕੋਲੋਂ ਜੁਦਾ ਕਰਦੀ ਹੈ। ਪਰ ਜਿਨ੍ਹਾਂ ਦੇ ਅੰਦਰ ਨਿਜੀ ਰੋਸ਼ਨੀ ਹੈ ਉਹਨਾਂ ਦੀ ਗਲ ਹੋਰ ਹੈ। ਉਹਨਾਂ ਨੂੰ ਜੈਸਾ ਦਿਨੇ ਚਾਨਣਾ ਹੈ ਵੈਸਾ ਹੀ ਰਾਤ ਵੀ ਚਾਨਣਾ ਹੈ:—

> ਦਿਨੁ ਰਾਤਿ ਚਾਨਣੁ ਚਾਉ ਉਪਜੈ ਸਬਦੁ ਗਰ ਕਾ ਮਨਿ ਵਸੈ ॥
>
> |ਸੂਹੀ ਮਹਲਾ ੧, ਛੰਤ—੫

ਇਹ ਚਾਉ ਦਾ ਚਾਨਣ ਹੈ। ਇਸ ਨਾਲ ਨੁਕਤਾ ਨਿਗਾਹ ਬਦਲ ਜਾਂਦਾ ਹੈ, ਦ੍ਰਿਸ਼ਟੀਕੋਣ ਹੋਰ ਹੋ ਜਾਂਦੀ ਹੈ। ਦ੍ਰਿਸ਼ਟੀ ਮਾਪ (Scale of observation) ਨਿੱਜੀ ਹੋ ਜਾਂਦਾ ਹੈ। ਰਾਤ ਤੇ ਦਿਨ ਦੀ ਤਮੀਜ਼ ਕਿਸੇ ਸ਼ਖਸੀ ਮਯਾਰ ਤੋਂ ਹੋਣ ਲਗਦੀ ਹੈ। ਅੰਦਰ ਦੇ ਚਾਉ ਦੇ ਲਰਜ਼ੇ (Vibrations) ਬਾਹਰ ਦੀ ਰੋਸ਼ਨੀ ਦੇ ਤਰੰਗਾਂ ਕੋਲੋਂ ਜ਼ਿਆਦਾ ਜਗਮਗਾ ਉਠਦੇ ਹਨ।

ਐਸੇ ਬੰਦੇ ਲਈ ਦਿਨ ਰਾਤ ਇਕੋ ਜਿਹੇ ਨਿਰਮਲ ਹਨ। ਹਨੇਰਾ ਸਿਰਫ ਆਮ ਆਦਮੀਆਂ ਲਈ ਹੈ, ਆਮ ਮਨੁੱਖਾਂ ਲਈ ਹੈ, ਮਨਮੁਖਾਂ ਲਈ:—

ਗੁਰਮੁਖਿ ਹੋਇ ਸੁ ਅਹਿਨਿਸਿ ਨਿਰਮਲੁ ਮਨਮੁਖਿ ਰੈਣਿ ਅੰਧਾਰਿ ॥

[ਗੂਜਰੀ ਮਹਲਾ ੧–੨

ਭਾਈ ਬਾਲਾ ਹੈਰਾਨ ਸੀ ਕਿ ਸ੍ਰੀਅੰਗਦਨੇ ਕਿਸਤਰ੍ਹਾ ਅਪਣੇ ਗੁਰੂ ਨੂੰ ਰਿਝਾਇਆ। ਇਸ ਗਲ ਦਾ ਉੱਤਰ ਗੁਰੂ ਦੀ ਸਾਖੀ ਵਿਚ ਸੀ। ਇਸ ਦਾ ਜਵਾਬ ਗੁਰੂ ਅੰਗਦ ਜੀ ਦੀ ਬਾਣੀ ਵਿਚ ਹੈ:–

ਭੈ ਕੇ ਚਰਣ, ਕਰ* ਭਾਵ ਕੇ, ਲੋਇਣ† ਸੁਰਤਿ ਕਰੇਇ ॥
ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ ॥

[ਵਾਰ ਮਾਝ ਮ: ੨–੩

ਇਹ ਅੱਖਾਂ ਚੰਮ ਦੀਆਂ ਅੱਖਾਂ ਨਹੀਂ; ਇਹ ਸੁਰਤ ਦੀਆਂ ਅੱਖਾਂ ਹਨ। ਇਹ ਉਹ ਲੋਇਣ ਹਨ ਜੋ ਆਪਣੇ ਆਪ ਦਾ ਨਜ਼ਾਰਾ ਦੇਖਦੇ ਹਨ; ਇਹ ਨਿਜੀ ਨਾਪ ਦੇ ਨੈਣ ਹਨ। ਇਨ੍ਹਾਂ ਦਾ ਦ੍ਰਿਸ਼ਟੀ ਮਾਪ (Scale of observation) ਅਧਜਾਤਮਕ (Subjective) ਹੈ।

ਐਸਾ ਬੰਦਾ ਨਿਰਾਲਾ ਹੈ ਜਿਸ ਕੋਲ ਚਾਨਣ ਤਾਂ ਚਾਉ‡ ਦਾ ਹੋਵੇ ਤੇ ਲੋਇਣ ਸੁਰਤ ਦੇ, ਐਸਾ ਬੰਦਾ ਸ੍ਰੀਅੰਗਦ ਸੀ। ਉਹ ਗੁਰੂ ਨਾਨਕ ਦੀ ਸੇਵਾ ਵਿਚ ਤਤਪਰ ਰਹਿੰਦਾ ਸੀ। ਉਹ ਰਾਤ ਵੇਲੇ ਵੀ ਉਨ੍ਹਾਂ ਦੇ ਕਪੜੇ ਧੋਣ ਤੇ ਸੁਕਾਉਣ ਚਲਾ ਜਾਂਦਾ ਸੀ। ਉਸ ਦਾ ਅੰਦਰ ਚਾਨਣ ਚਰਾਗ ਸੀ। ਉਥੇ ਦੀਵਾ ਬਲ ਰਿਹਾ ਸੀ। ਉਹ ਦੀਵਾ ਅਬੁਝ ਸੀ। ਉਸ ਵੱਟੀ ਨੂੰ ਆਪ ਗੁਰੂ ਨਾਨਕ ਨੇ ਜਗਾ ਦਿਤਾ ਸੀ। ਆਪਣੀ ਜਾਗਦੀ ਜੋਤ ਨਾਲ ਸ੍ਰੀ ਅੰਗਦ ਦੀ ਸੁਰਤ ਨੂੰ ਛੋਹ ਦਿਤਾ ਸੀ। ਲਾਟ ਬਲ ਉੱਠੀ ਸੀ:–

ਸੁਰਤੀ ਸੁਰਤਿ ਰਲਾਈਐ ਏਤੁ ॥
ਤਨੁ ਕਰਿ ਤੁਲਹਾ ਲੰਘਹਿ ਜੇਤੁ ॥

---

*ਕਰ = ਹਥ, ਪਿਆਰ ਦੇ ਹਥ। †ਲੋਇਣ = ਅੱਖਾਂ।

‡ਦਿਨੁ ਰਾਤਿ ਚਾਨਣ ਚਾਉ ਉਪਜੈ......॥

[ਸੂਹੀ ਮਹਲਾ ੧, ਛੰਤ–੫

ਅੰਤਰਿ ਭਾਹਿ ਤਿਸੈ ਤੂ ਰਖੁ ॥
ਅਹਿਨਿਸਿ ਦੀਵਾ ਬਲੈ ਅਥਕੁ ॥

[ਰਾਮਕਲੀ ਮ: ੧ ੭

ਫਰੀਦ (ਸ਼ੇਖ ਬ੍ਰਹਮ) ਨੇ ਗੁਰੂ ਨਾਨਕ ਕੋਲੋਂ ਏਸੇ ਦੀਵੇ ਬਾਬਤ ਸੁਆਲ ਪੁੱਛਿਆ ਸੀ। ਇਹ ਦੀਵਾ ਕਿਸ ਤਰ੍ਹਾਂ ਜਲਦਾ ਹੈ, ਜਦੋਂ ਕਿ ਏਸ ਵਿਚ ਨਾ ਤੇਲ ਹੈ ਨਾ ਵੱਟੀ ਹੈ। ਜਨਮ ਸਾਖੀ ਬਾਲੇ ਵਾਲੀ ਵਿਚ ਲਿਖਿਆ ਹੈ:-

"ਤਾਂ ਸੇਖ ਕਹਿਆ:ਸਾਹਿਬ ਜੀ ਬਿਨਾ ਤੇਲ ਦੀਵਾ ਕੈਸੇ ਜਲੇ ਔਰ ਬਿਨਾ ਦੀਵੇ ਚਾਨਣ ਕੈਸੇ? ਤਾਂ ਸ੍ਰੀ ਬਾਬੇ ਜੀ ਕਿਹਾ:-

ਪੋਥੀ ਪੁਰਾਣ ਕਮਾਈਐ ॥
ਭਉ ਵਟੀ ਇਤੁ ਤਨਿ ਪਾਈਐ ॥
ਸਚੁ ਬੂਝਣੁ ਆਣਿ ਜਲਾਈਐ ॥੨॥
ਇਹੁ ਤੇਲੁ ਦੀਵਾ ਇਉ ਜਲੈ ॥
ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ ਰਹਾਉ ॥

[ਸਿਰੀ ਰਾਗੁ ਮਹਲਾ ੧- ੩੩

......ਤਾਂ ਸੇਖ ਕਹਿਆ: ਦੇਖ ਨਾਨਕ ਜੀ! ਏਹ ਜੋ ਗਲਾਂ ਕਰਦਾ ਹੈ ਤੁਧ ਵਿਚ ਖੁਦਾਇ ਗਲਾਂ ਕਰਦਾ ਹੈ।"

ਹਾਂ, ਇਹ ਸਵਾਲ ਬੜਾ ਗੰਭੀਰ ਹੈ। ਪ੍ਰਸ਼ਨ ਹੈ: ਬਿਨ ਤੇਲ ਦੀਵਾ ਕਿਉਂ ਜਲੈ? ਜਵਾਬ ਉਹਨਾਂ ਸ਼ੇਖ ਨੂੰ ਦਿਤਾ ਹੈ। ਕਈ ਥਾਵੇਂ ਇਸ ਭਾਵ ਨੂੰ ਬਾਣੀ ਵਿਚ ਖੋਲ੍ਹਿਆ ਹੈ। ਇਕ ਜਗ੍ਹਾ ਲਿਖਿਆ ਹੈ:-

ਦੀਪਕੁ ਸਹਜਿ ਬਲੈ ਤਤਿ ਜਲਾਇਆ ॥
ਦੀਪਕ ਰਸ ਤੇਲੋ ਧਨ ਪਿਰ ਮੇਲੋ" ॥

[ਤੁਖਾਰੀ ਮਹਲਾ ੧, ਛੰਤ-੧

ਇਹ ਸਹਿਜ ਬਲਣੇ ਵਾਲਾ ਦੀਪਕ ਹੈ। ਤਤ [ਗਿਆਨ] ਏਸ ਨੂੰ ਬਾਲ ਦੇਂਦਾ ਹੈ। ਇਸ ਦੀਪਕ ਵਿਚ ਤੇਲ ਉਹ ਰਸ ਹੈ,

ਉਹ ਪ੍ਰੇਮ ਹੈ, ਉਹ ਖਿੱਚ ਹੈ ਜੋ ਪ੍ਰੀਤਮ ਤੇ ਪਿਆਰੇ ਦੇ ਮਿਲਾਪ ਵਿਚ ਹੁੰਦੀ ਹੈ। ਇਹ ਧਨ ਤੇ ਪਿਰ ਦੀ ਕਸ਼ਸ਼ ਹੈ ਜੋ ਤੇਲ ਦਾ ਕੰਮ ਦੇਂਦੀ ਹੈ, ਗੁਰੂ ਨਾਨਕ ਇਹੋ ਦੀਵੇ ਬਾਲ ਰਿਹਾ ਸੀ। ਉਹ ਆਪ ਤੱਤ ਰੂਪ ਸੀ। ਉਹ ਲਾਟਾਂ ਜਗਾਈ ਜਾਂਦਾ ਸੀ। ਪਰ ਜੋ ਦੀਵਾ ਉਸ ਨੇ ਸ੍ਰੀਅੰਗਦ ਦੇ ਹੀਏ ਵਿਚ ਜਗਾਇਆ ਉਹ ਬੜਾ ਵਡਾ ਚਰਾਗ਼ ਸੀ:–

ਦੀਪਕ ਤੇ ਦੀਪਕੁ ਪਰਗਾਸਿਆ
ਤ੍ਰਿਭਵਣ ਜੋਤਿ ਦਿਖਾਈ ॥ ੭ ॥
ਸਚੈ ਤਖਤਿ ਸਚ ਮਹਲੀ ਬੈਠੇ
ਨਿਰਭਉ ਤਾੜੀ ਲਾਈ ॥ ੮ ॥

[ਰਾਮਕਲੀ ਮਹਲਾ ੧, ਅਸਟ:–੯

ਗੁਰੂ ਅੰਗਦ ਏਸ ਦੀਪਕ ਪ੍ਰਗਾਸ ਵਾਲਾ ਬੰਦਾ ਸੀ। ਉਹ ਮੂਰਤੀ ਲੋਇਣ ਵਾਲਾ ਸੀ। ਉਹ ਦਿਬ ਦ੍ਰਿਸ਼ਟੀ ਵਾਲਾ ਵੱਡਾ ਮਨੁੱਖ ਸੀ। ਉਸ ਲਈ ਸਮਾਂ ਕਾਰੰਮਿਕ (Objective) ਨਹੀਂ ਸੀ। ਉਸ ਲਈ 'ਵੇਲਾ' (Time) ਇਕ ਚਿਤ ਬ੍ਰਿਤੀ ਦਾ ਪ੍ਰਭਾਉ ਸੀ। ਇਕ ਕਰਤਾ ਕਾਰਕ (Subjective) ਖੇਡ ਸੀ। ਤਾਹੀਓਂ ਉਸ ਕਿਹਾ:–

"ਸਚੇ ਪਾਤਸਾਹ ਜੇਤੀ ਰਾਤ ਤੈਂ ਬਿਤਾਈ ਹੈ ਤੇਤੀ ਗਈ ਹੈ ਅਰ ਜੇਤੀ ਰਾਤ ਤੈਂ ਰਾਖੀ ਹੈ ਤੇਤੀ ਰਹੀ ਹੈ।"

ਏਸ ਉਤਰ ਵਿਚ ਸਰਬ ਕਾਲ (Eternity) ਦੀ ਸੂਚਨਾ ਸੀ।